# ਸਿਰੀ ਰਾਗ ਕੀ ਵਾਰ ਮ: ੪

**ਮ: ੨ ॥**
**ਜਿਸੁ ਪਿਆਰੇ ਸਿਉ ਨੇਹੁ, ਤਿਸੁ ਆਗੈ ਮਰਿ ਚਲੀਐ ॥**
**ਧ੍ਰਿਗੁ ਜੀਵਣੁ ਸੰਸਾਰਿ, ਤਾ ਕੈ ਪਾਛੈ ਜੀਵਣਾ ॥੨॥੩॥**

***ਪਦ ਅਰਥ :*** ਸਿਉ—ਨਾਲ। ਨੇਹੁ—ਪਿਆਰ। ਆਗੈ—ਸਾਹਮਣੇ, ਦਰ 'ਤੇ। ਮਰਿ ਚਲੀਐ—ਆਪਾ-ਭਾਵ ਮਿਟਾ ਦੇਈਏ, ਅਹੰਕਾਰ ਛੱਡ ਕੇ (ਉਸੇ ਦਾ) ਹੋ ਕੇ ਰਹਿਣਾ ਚਾਹੀਦਾ ਹੈ। ਧ੍ਰਿਗੁ—ਫਿਟਕਾਰ-ਜੋਗ। ਸੰਸਾਰਿ—ਸੰਸਾਰ ਵਿਚ। ਤਾ ਕੈ ਪਾਛੈ—ਉਸ (ਪਿਆਰੇ) ਵਲੋਂ ਮੂੰਹ ਮੋੜ ਕੇ।

***ਅਰਥ :*** ਜਿਸ ਪਿਆਰੇ ਨਾਲ ਪਿਆਰ ਹੋਵੇ, (ਜਾਤਿ ਆਦਿਕ ਦਾ) ਅਹੰਕਾਰ ਛੱਡ ਕੇ ਉਸ ਦੇ ਹੋ ਕੇ ਰਹਿਣਾ ਚਾਹੀਦਾ ਹੈ। ਸੰਸਾਰ ਵਿਚ ਉਸ ਵਲੋਂ ਮੂੰਹ ਮੋੜ ਕੇ ਜੀਉਣਾ—ਇਹ ਜੀਉਣਾ ਫਿਟਕਾਰ-ਜੋਗ ਹੈ।੨।੩।

***ਭਾਵ :*** ਅਹੰਕਾਰ ਛੱਡ ਕੇ ਹੀ ਗੁਰੂ ਦੇ ਦੱਸੇ ਰਾਹ 'ਤੇ ਤੁਰ ਸਕੀਦਾ ਹੈ।

*ਨੋਟ :* ਇਹ ਸਲੋਕ ਪਉੜੀ ਨੰ: ੩ ਨਾਲ ਦਰਜ ਹੈ।

**ਸਲੋਕ ਮ: ੨ ॥**
**ਜੋ ਸਿਰੁ ਸਾਂਈ ਨਾ ਨਿਵੈ, ਸੋ ਸਿਰੁ ਦੀਜੈ ਡਾਰਿ ॥**
**ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ,**
**ਸੋ ਪਿੰਜਰੁ ਲੈ ਜਾਰਿ ॥੧॥੧੫॥**

***ਪਦ ਅਰਥ :*** ਦੀਜੈ ਡਾਰਿ—ਸੁੱਟ ਦੇਈਏ, ਉਸ ਦਾ ਕੋਈ ਲਾਭ ਨਹੀਂ। ਨਾਨਕ—ਹੇ ਨਾਨਕ! ਜਿਸੁ ਪਿੰਜਰ ਮਹਿ—ਜਿਸ ਸਰੀਰ ਵਿਚ [*ਨੋਟ!* ਲਫ਼ਜ਼ 'ਪਿੰਜਰ' ਅਤੇ 'ਪਿੰਜਰੁ' ਦਾ ਵਿਆਕਰਣਿਕ ਫ਼ਰਕ ਚੇਤੇ-ਰੱਖਣ-ਜੋਗ ਹੈ। ਪਹਿਲੇ

ਲਫ਼ਜ਼ ਦਾ ਵਿਆਕਰਣਿਕ ਸੰਬੰਧ ਲਫ਼ਜ਼ 'ਮਹਿ' ਦੇ ਨਾਲ ਹੈ, ਜੋ ਵਿਆਕਰਣ ਅਨੁਸਾਰ 'ਸੰਬੰਧਕ' (Preposition) ਹੈ। ਦੂਜਾ ਲਫ਼ਜ਼ 'ਪਿੰਜਰੁ' ਕਰਮ ਕਾਰਕ ਇਕ-ਵਚਨ ਹੈ ਤੇ ਕ੍ਰਿਆ (Verb) 'ਜਾਰਿ' ਦਾ 'ਕਰਮ' ਹੈ]। ਬਿਰਹਾ—ਪਿਆਰ ਦੀ ਖਿੱਚ।

***ਅਰਥ :*** ਹੇ ਨਾਨਕ! ਜੋ ਸਿਰ ਪ੍ਰਭੂ-ਖਸਮ ਦੀ ਯਾਦ ਵਿਚ ਨਹੀਂ ਝੁਕਦਾ, ਉਹ ਸਿਰ ਤਿਆਗ ਦੇਣ-ਜੋਗ ਹੈ (ਉਸ ਸਿਰ ਦਾ ਕੋਈ ਗੁਣ ਨਹੀਂ ਹੈ)। ਤੇ, ਜਿਸ ਸਰੀਰ ਵਿਚ (ਭੀ) ਪ੍ਰਭੂ ਦੇ ਪਿਆਰ ਦੀ ਖਿੱਚ ਨਹੀਂ ਹੈ, ਉਹ ਸਰੀਰ (ਭੀ) ਸਾੜ ਦਿਓ (ਭਾਵ, ਉਹ ਸਰੀਰ ਭੀ ਵਿਅਰਥ ਹੈ)।੧।੧੫।

***ਭਾਵ :*** ਮਨੁੱਖ ਉਹੀ ਹੈ ਜਿਸ ਦੇ ਮਨ ਵਿਚ ਪ੍ਰਭੂ ਦੇ ਪਿਆਰ ਦੀ ਖਿੱਚ ਹੈ ਤੇ ਜੋ ਪ੍ਰਭੂ ਦੀ ਯਾਦ ਵਿਚ ਝੁਕਦਾ ਹੈ।

*ਨੋਟ :* ਇਹ ਸਲੋਕ ਪਉੜੀ ਨੰ: ੧੫ ਦੇ ਨਾਲ ਹੈ। ਸਿਰੀ ਰਾਗ ਦੀ 'ਵਾਰ' ਵਿਚ ਗੁਰੂ ਅੰਗਦ ਸਾਹਿਬ ਦੇ ੨ ਸਲੋਕ ਹਨ :

| | | |
|---|---|---|
| ਪਉੜੀ ਨੰ: | ੩ | ੧ ਸਲੋਕ |
| ,, ,, | ੧੫ | ੧ ,, |
| | ਜੋੜ | ੨ ਸਲੋਕ |

# ਮਾਝ ਕੀ ਵਾਰ ਮਹਲਾ ੧

ਮ: ੨ ॥
ਦੇਂਦੇ ਥਾਵਹੁ ਦਿਤਾ ਚੰਗਾ, ਮਨਮੁਖਿ ਐਸਾ ਜਾਣੀਐ ॥
ਸੁਰਤਿ ਮਤਿ ਚਤੁਰਾਈ ਤਾ ਕੀ,
ਕਿਆ ਕਰਿ ਆਖਿ ਵਖਾਣੀਐ ॥
ਅੰਤਰਿ ਬਹਿ ਕੈ ਕਰਮ ਕਮਾਵੈ, ਸੋ ਚਹੁ ਕੁੰਡੀ ਜਾਣੀਐ ॥
ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ,
ਪਾਪਿ ਕਮਾਣੈ ਪਾਪੀ ਜਾਣੀਐ ॥
ਤੂੰ ਆਪੇ ਖੇਲ ਕਰਹਿ ਸਭਿ ਕਰਤੇ,
ਕਿਆ ਦੂਜਾ ਆਖਿ ਵਖਾਣੀਐ ॥
ਜਿਚਰੁ ਤੇਰੀ ਜੋਤਿ, ਤਿਚਰੁ ਜੋਤੀ ਵਿਚਿ ਤੂੰ ਬੋਲਹਿ,
ਵਿਣੁ ਜੋਤੀ ਕੋਈ ਕਿਛੁ ਕਰਿਹੁ, ਦਿਖਾ ਸਿਆਣੀਐ ॥
ਨਾਨਕ ਗੁਰਮੁਖਿ ਨਦਰੀ ਆਇਆ,
ਹਰਿ ਇਕੋ ਸੁਘੜੁ ਸੁਜਾਣੀਐ ॥੨॥੨॥

***ਪਦ ਅਰਥ :*** ਦੇਂਦੇ ਥਾਵਹੁ—ਦੇਣ ਵਾਲੇ ਨਾਲੋਂ। ਦੇਂਦਾ—ਦੇਣ ਵਾਲਾ। ਮਨਮੁਖਿ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ। ਐਸਾ—ਇਹੋ ਜਿਹਾ। ਜਾਣੀਐ—ਸਮਝ ਲਵੋ। ਸੁਰਤਿ—ਸੂਝ। ਮਤਿ—ਅਕਲ। ਕਿਆ ਕਰਿ ਆਖਿ—ਕਿਆ ਆਖਿ ਕਰਿ—ਕੀ ਆਖ ਕੇ, ਕਿਨ੍ਹਾਂ ਲਫ਼ਜ਼ਾਂ ਨਾਲ? ਵਖਾਣੀਐ—ਬਿਆਨ ਕੀਤੀ ਜਾਏ, ਦੱਸੀ ਜਾਏ। ਕਿਆ ਵਖਾਣੀਐ—ਕਿਹੜੇ ਲਫ਼ਜ਼ਾਂ ਨਾਲ ਬਿਆਨ ਕੀਤੀ ਜਾਏ? ਲਫ਼ਜ਼ਾਂ ਨਾਲ ਬਿਆਨ ਨਹੀਂ ਕੀਤੀ ਜਾ

ਸਕਦੀ। ਅੰਤਰਿ ਬਹਿ ਕੈ—ਅੰਦਰ ਬੈਠ ਕੇ, ਲੁਕ ਕੇ। ਕਰਮ—(ਮੰਦੇ) ਕੰਮ। ਕਮਾਵੈ—ਕਰਦਾ ਹੈ। ਚਹੁ ਕੁੰਡੀ—ਚਹੁਆਂ ਕੂਟਾਂ ਵਿਚ, ਚਾਰੇ ਪਾਸੇ। ਜਾਣੀਐ—ਜਾਣਿਆ ਜਾਂਦਾ ਹੈ, ਨਸ਼ਰ ਹੋ ਜਾਂਦਾ ਹੈ। ਪਾਪਿ ਕਮਾਣੈ—[*ਨੋਟ :* ਇਸੇ ਤਰ੍ਹਾਂ ਦੀ ਵਿਆਕਰਣਿਕ ਬਣਤਰ ਰਾਮਕਲੀ ਕੀ ਵਾਰ ਮ: ੩ ਦੀ ੧੯ਵੀਂ ਪਉੜੀ ਦੇ ਸਲੋਕ ਨੰ: ੧ ਵਿਚ ਮਿਲਦੀ ਹੈ 'ਰਾਹਿ ਦਸਿਐ'। ਇਹ ਵਾਕੰਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਹੁਤ ਮਿਲਦਾ ਹੈ, ਜਿਵੇਂ, ਗੁਰਿ ਮਿਲਿਐ, ਮਨਿ ਜੀਤੈ, ਹੁਕਮਿ ਮੰਨਿਐ, ਸਾਹਿ ਗਇਐ, ਗੁਰਿ ਤੁਠੈ, ਲੋਕਿ ਪਤੀਣੈ। ਇਸ ਨੂੰ ਅੰਗ੍ਰੇਜ਼ੀ ਵਿਚ Locative Absolute ਆਖੀਦਾ ਹੈ] ਜੇ ਪਾਪ ਕੀਤਾ ਜਾਏ, ਜੇ ਪਾਪ ਕਮਾਇਆ ਜਾਏ। ਤਿਸੁ ਨਾਉ—ਉਸ ਦਾ ਨਾਮ। ਕਰਤੇ—ਹੇ ਕਰਤਾਰ! ਦੂਜਾ—ਤੈਥੋਂ ਵੱਖਰਾ। ਆਖਿ—ਆਖ ਕੇ। ਵਿਣੁ ਜੋਤੀ—ਤੇਰੀ ਜੋਤਿ ਤੋਂ ਬਿਨਾ, ਜਦੋਂ ਤੇਰੀ ਜੋਤਿ (ਸਰੀਰ ਵਿਚੋਂ) ਨਿਕਲ ਜਾਏ। ਦਿਖਾ—ਦੇਖਾਂ, ਵੇਖਾਂ। ਗੁਰਮੁਖਿ—ਉਸ ਮਨੁੱਖ ਨੂੰ ਜੋ ਗੁਰੂ ਦੀ ਸ਼ਰਨੀ ਆਵੇ, ਗੁਰੂ ਦੇ ਸਨਮੁਖ ਮਨੁੱਖ ਨੂੰ। ਸੁਘੜੁ—ਸਿਆਣਾ।

***ਅਰਥ :*** ਆਪਣੇ ਮਨ ਦੇ ਪਿੱਛੇ ਤੁਰਨ ਵਾਲਾ ਮਨੁੱਖ ਇਹੋ ਜਿਹਾ ਸਮਝ ਲਵੋ (ਕਿ ਉਸ ਨੂੰ) ਦੇਣ ਵਾਲੇ (ਪਰਮਾਤਮਾ) ਨਾਲੋਂ (ਉਸ ਦਾ) ਦਿੱਤਾ ਹੋਇਆ (ਪਦਾਰਥ) ਚੰਗਾ ਲੱਗਦਾ ਹੈ। ਉਸ ਮਨੁੱਖ ਦੀ ਸੂਝ, ਅਕਲ ਤੇ ਸਿਆਣਪ (ਅਜਿਹੀ ਨੀਵੀਂ ਹੁੰਦੀ ਹੈ ਕਿ) ਲਫ਼ਜ਼ਾਂ ਦੀ ਰਾਹੀਂ ਬਿਆਨ ਨਹੀਂ ਕੀਤੀ ਜਾ ਸਕਦੀ। (ਉਹ ਆਪਣੇ ਵਲੋਂ) ਲੁਕ ਕੇ (ਮੰਦੇ) ਕੰਮ ਕਰਦਾ ਹੈ (ਪਰ ਜੋ ਕੁਝ ਉਹ ਕਰਦਾ ਹੈ) ਉਹ ਹਰ ਥਾਂ ਨਸ਼ਰ ਹੋ ਜਾਂਦਾ ਹੈ।

(ਕੁਦਰਤ ਦਾ ਨੇਮ ਹੀ ਐਸਾ ਹੈ ਕਿ) ਜੋ ਮਨੁੱਖ ਭਲਾ ਕੰਮ ਕਰਦਾ ਹੈ ਉਸ ਦਾ ਨਾਂ 'ਧਰਮੀ' ਪੈ ਜਾਂਦਾ ਹੈ, ਤੇ, ਮੰਦੇ ਕੰਮ ਕੀਤਿਆਂ ਮਨੁੱਖ ਮੰਦਾ ਹੀ ਸਮਝਿਆ ਜਾਂਦਾ ਹੈ।

(ਪਰ ਮੰਦਾ ਕਿਸ ਨੂੰ ਆਖੀਏ ?) (ਹੇ ਪ੍ਰਭੂ !) ਸਾਰੇ ਕੌਤਕ ਤੂੰ ਆਪ ਹੀ ਕਰ ਰਿਹਾ ਹੈਂ, ਤੈਥੋਂ ਵੱਖਰਾ ਹੋਰ ਕਿਹੜਾ ਦੱਸੀਏ ? (ਜੀਵਾਂ ਦੇ ਅੰਦਰ) ਜਿਤਨਾ ਚਿਰ ਤੇਰੀ ਜੋਤਿ ਮੌਜੂਦ ਹੈ ਉਤਨਾ ਚਿਰ ਉਸ ਜੋਤਿ ਵਿਚ ਤੂੰ (ਆਪ ਹੀ) ਬੋਲਦਾ ਹੈਂ। ਜਦੋਂ ਤੇਰੀ ਜੋਤਿ (ਸਰੀਰ ਵਿਚੋਂ ਨਿਕਲ ਜਾਏ, ਤਾਂ ਭਲਾ ਕੋਈ

ਕੁਝ ਕਰੇ ਤਾਂ ਸਹੀ, ਅਸੀ ਪਰਖ ਕੇ ਵੇਖੀਏ (ਭਾਵ, ਤੇਰੀ ਜੋਤਿ ਤੋਂ ਬਿਨਾ ਕੋਈ ਕੁਝ ਨਹੀਂ ਕਰ ਸਕਦਾ। ਸੋ, ਮਨਮੁਖ ਵਿਚ ਭੀ ਤੇਰੀ ਹੀ ਜੋਤਿ ਹੈ)।

ਹੇ ਨਾਨਕ! ਗੁਰੂ ਦੀ ਸ਼ਰਨ ਆਏ ਮਨੁੱਖ ਨੂੰ (ਹਰ ਥਾਂ) ਇਕੋ ਸਿਆਣਾ ਤੇ ਸੁਜਾਨ ਪਰਮਾਤਮਾ ਹੀ ਦਿੱਸਦਾ ਹੈ।੨।੨।

***ਭਾਵ :*** ਪਰਮਾਤਮਾ ਦੀਆਂ ਦਿੱਤੀਆਂ ਦਾਤਾਂ ਵਿਚ ਰੁੱਝ ਕੇ ਪਰਮਾਤਮਾ ਨੂੰ ਵਿਸਾਰ ਦੇਣਾ ਤੇ ਮੰਦੇ ਰਸਤੇ ਪੈ ਜਾਣਾ ਭਾਰੀ ਮੂਰਖਤਾ ਹੈ।

*ਨੋਟ :* ਇਹ ਸਲੋਕ ਪਉੜੀ ਨੰ: ੨ ਨਾਲ ਦਰਜ ਹੈ। ਇਸ ਸਲੋਕ ਨੂੰ ਇਸੇ ਪਉੜੀ ਦੇ ਪਹਿਲੇ ਸਲੋਕ ਨਾਲ (ਜੋ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੈ) ਟਾਕਰਾ ਕਰ ਕੇ ਵੇਖੋ। ਖ਼ਿਆਲ ਅਤੇ ਲਫ਼ਜ਼ਾਂ ਦੀ ਸਾਂਝ ਦੱਸਦੀ ਹੈ ਕਿ ਗੁਰੂ ਅੰਗਦ ਸਾਹਿਬ ਦੇ ਪਾਸ ਇਹ ਸਲੋਕ ਸਾਹਮਣੇ ਮੌਜੂਦ ਸੀ।

**ਸਲੋਕ ਮ: ੨ ॥**
**ਅਖੀ ਬਾਝਹੁ ਵੇਖਣਾ, ਵਿਣੁ ਕੰਨਾ ਸੁਨਣਾ ॥**
**ਪੈਰਾ ਬਾਝਹੁ ਚਲਣਾ, ਵਿਣੁ ਹਥਾ ਕਰਣਾ ॥**
**ਜੀਭੈ ਬਾਝਹੁ ਬੋਲਣਾ, ਇਉ ਜੀਵਤ ਮਰਣਾ ॥**
**ਨਾਨਕ ਹੁਕਮੁ ਪਛਾਣਿ ਕੈ, ਤਉ ਖਸਮੈ ਮਿਲਣਾ ॥੧॥੩॥**

***ਪਦ ਅਰਥ :*** ਅਖੀ ਬਾਝਹੁ—ਪਰਾਇਆ ਰੂਪ ਤੱਕਣ ਦੀ ਵਾਦੀ ਵਲੋਂ ਅੱਖਾਂ ਨੂੰ ਹਟਾ ਕੇ, (ਉਹਨਾਂ) ਅੱਖਾਂ ਤੋਂ ਬਿਨਾ (ਜਿਨ੍ਹਾਂ ਨੂੰ ਪਰਾਇਆ ਰੂਪ ਤੱਕਣ ਦੀ ਬਾਣ ਹੈ) [*ਨੋਟ :* ਲਫ਼ਜ਼ 'ਅਖੀ' ਦੀ ਵਰਤੋਂ ਧਿਆਨ-ਜੋਗ ਹੈ—ਹੁਣ ਦੀ ਪੰਜਾਬੀ ਵਿਚ ਅਸੀ 'ਅੱਖਾਂ ਬਾਝਹੁ' ਲਿਖਾਂਗੇ, ਇਸੇ ਤਰ੍ਹਾਂ ਲਫ਼ਜ਼ 'ਲਹਰਾਂ', ਪਰ ਪੁਰਾਣੀ ਪੰਜਾਬੀ ਵਿਚ ਇਹ ਲਫ਼ਜ਼ ਬਹੁ-ਵਚਨ ਵਿਚ 'ਅਖੀ' ਅਤੇ 'ਲਹਰੀ' ਹਨ, ਕਿਉਂਕਿ ਇਹਨਾਂ ਦਾ ਇਕ-ਵਚਨ 'ਅਖਿ' ਅਤੇ 'ਲਹਰਿ' (ਿ-ਅੰਤ) ਹੈ।

(੧) ਫਰੀਦਾ 'ਅਖੀ' ਦੇਖਿ ਪਤੀਣੀਆਂ।

(੨) ਲਹਰੀ ਵਹਨਿ [ਲਖੇਸਰੀ]।

ਵਿਣੁ ਕੰਨਾ—ਨਿੰਦਾ ਸੁਣਨ ਦੀ ਵਾਦੀ ਵਲੋਂ ਕੰਨਾਂ ਨੂੰ ਹਟਾ ਕੇ। ਇਉ—ਇਸ ਤਰੀਕੇ ਨਾਲ।

***ਅਰਥ :*** ਜੇ ਅੱਖਾਂ ਤੋਂ ਬਿਨਾ ਵੇਖੀਏ (ਭਾਵ, ਜੇ ਪਰਾਇਆ ਰੂਪ ਤੱਕਣ ਦੀ ਵਾਦੀ ਵਲੋਂ ਇਹਨਾਂ ਅੱਖਾਂ ਨੂੰ ਹਟਾ ਕੇ ਜਗਤ ਨੂੰ ਵੇਖੀਏ); ਜੇ ਕੰਨਾਂ ਤੋਂ ਬਿਨਾ ਸੁਣੀਏ (ਭਾਵ, ਜੇ ਨਿੰਦਾ ਸੁਣਨ ਦੀ ਵਾਦੀ ਨੂੰ ਹਟਾ ਕੇ ਇਹ ਕੰਨ ਵਰਤੀਏ); ਜੇ ਪੈਰਾਂ ਤੋਂ ਬਿਨਾ ਤੁਰੀਏ (ਭਾਵ, ਜੇ ਮੰਦੇ ਪਾਸੇ ਵਲ ਦੌੜਨ ਤੋਂ ਪੈਰਾਂ ਨੂੰ ਵਰਜ ਰੱਖੀਏ); ਜੇ ਹੱਥਾਂ ਤੋਂ ਬਿਨਾ ਕੰਮ ਕਰੀਏ (ਭਾਵ, ਜੇ ਪਰਾਇਆ ਨੁਕਸਾਨ ਕਰਨ ਵਲੋਂ ਰੋਕ ਕੇ ਹੱਥਾਂ ਨੂੰ ਵਰਤੀਏ); ਜੇ ਜੀਭ ਤੋਂ ਬਿਨਾ ਬੋਲੀਏ (ਭਾਵ, ਜੇ ਨਿੰਦਾ ਕਰਨ ਦੀ ਵਾਦੀ ਹਟਾ ਕੇ ਜੀਭ ਤੋਂ ਬੋਲਣ ਦਾ ਕੰਮ ਲਈਏ !) ਤਾਂ ਇਸ ਤਰ੍ਹਾਂ ਜੀਉਂਦਿਆਂ ਮਰੀਦਾ ਹੈ। ਹੇ ਨਾਨਕ ! ਖਸਮ-ਪ੍ਰਭੂ ਦਾ ਹੁਕਮ ਪਛਾਣੀਏ ਤਾਂ ਉਸ ਨੂੰ ਮਿਲ ਪਈਦਾ ਹੈ (ਭਾਵ, ਜੇ ਇਹ ਸਮਝ ਲਈਏ ਕਿ ਖਸਮ-ਪ੍ਰਭੂ ਵਲੋਂ ਅੱਖਾਂ ਕੰਨ ਆਦਿਕ ਇੰਦ੍ਰਿਆਂ ਨੂੰ ਕਿਵੇਂ ਵਰਤਣ ਦਾ ਹੁਕਮ ਹੈ, ਤਾਂ ਉਸ ਪ੍ਰਭੂ ਨੂੰ ਮਿਲ ਪਈਦਾ ਹੈ)।੧।੩।

***ਭਾਵ :*** ਪਰਮਾਤਮਾ ਨੂੰ ਮਿਲਣ ਦੇ ਰਸਤੇ ਉੱਤੇ ਤੁਰਨ ਲਈ ਇਹ ਜ਼ਰੂਰੀ ਹੈ ਕਿ ਮਨੁੱਖ ਪਰ-ਧਨ, ਪਰ-ਤਨ ਤੇ ਪਰਾਈ-ਨਿੰਦਾ ਛੱਡ ਦੇਵੇ।

**ਮ: ੨ ॥**

**ਦਿਸੈ ਸੁਣੀਐ ਜਾਣੀਐ, ਸਾਉ ਨ ਪਾਇਆ ਜਾਇ ॥**
**ਰੁਹਲਾ ਟੁੰਡਾ ਅੰਧੁਲਾ, ਕਿਉ ਗਲਿ ਲਗੈ ਧਾਇ ॥**
**ਭੈ ਕੇ ਚਰਣ, ਕਰ ਭਾਵ ਕੇ, ਲੋਇਣ ਸੁਰਤਿ ਕਰੇਇ ॥**
**ਨਾਨਕੁ ਕਹੈ ਸਿਆਣੀਏ, ਇਵ ਕੰਤ ਮਿਲਾਵਾ ਹੋਇ ॥੨॥੩॥**

***ਪਦ ਅਰਥ :*** ਸਾਉ—ਸੁਆਦ, ਅਨੰਦ। ਰੁਹਲਾ—ਲੂਲ੍ਹਾ, ਪੈਰ-ਹੀਣ। ਟੁੰਡਾ—ਹੱਥ-ਹੀਣ। ਧਾਇ—ਦੌੜ ਕੇ, ਭੱਜ ਕੇ। ਗਲਿ—ਗਲ ਵਿਚ। ਭੈ ਕੇ—(ਪ੍ਰਭੂ ਦੇ) ਡਰ ਦੇ। ਕਰ—ਹੱਥ। [*ਨੋਟ :* ਕਰੁ—ਹੱਥ 'ਇਕ-ਵਚਨ'। ਇਸ ਦਾ ਬਹੁ-ਵਚਨ ਹੈ 'ਕਰ'। ਦੋਹਾਂ ਦੇ ਜੋੜਾਂ ਦਾ ਖ਼ਿਆਲ ਰੱਖਣਾ।] ਭਾਵ—ਪਿਆਰ। ਲੋਇਣ—ਅੱਖਾਂ। ਸੁਰਤਿ—ਧਿਆਨ। ਨਾਨਕੁ ਕਹੈ—ਨਾਨਕ ਆਖਦਾ ਹੈ। [ਲਫ਼ਜ਼ 'ਨਾਨਕੁ' ਕਰਤਾ ਕਾਰਕ ਇਕ-ਵਚਨ ਹੈ।] ਇਵ—ਇਸ ਤਰ੍ਹਾਂ।

***ਅਰਥ :*** (ਪਰਮਾਤਮਾ ਕੁਦਰਤ ਵਿਚ ਵੱਸਦਾ) ਦਿੱਸ ਰਿਹਾ ਹੈ, (ਉਸ ਦੀ ਜੀਵਨ-ਰੌ ਸਾਰੀ ਰਚਨਾ ਵਿਚ) ਸੁਣੀ ਜਾ ਰਹੀ ਹੈ, (ਉਸ ਦੇ ਕੰਮਾਂ ਤੋਂ) ਜਾਪ ਰਿਹਾ ਹੈ (ਕਿ ਉਹ ਕੁਦਰਤ ਵਿਚ ਮੌਜੂਦ ਹੈ, ਫਿਰ ਭੀ ਉਸ ਦੇ ਮਿਲਾਪ ਦਾ) ਸੁਆਦ (ਜੀਵ ਨੂੰ) ਹਾਸਲ ਨਹੀਂ ਹੁੰਦਾ। (ਇਹ ਕਿਉਂ ?) (ਇਸ ਵਾਸਤੇ ਕਿ ਪ੍ਰਭੂ ਨੂੰ ਮਿਲਣ ਲਈ ਜੀਵ ਦੇ) ਨਾ ਪੈਰ ਹਨ, ਨਾ ਹੱਥ ਹਨ, ਤੇ ਨਾ ਅੱਖਾਂ ਹਨ (ਫਿਰ, ਇਹ) ਕਿਵੇਂ ਭੱਜ ਕੇ (ਪ੍ਰਭੂ ਦੇ) ਗਲ ਜਾ ਲੱਗੇ ?

ਜੇ (ਜੀਵ ਪ੍ਰਭੂ ਦੇ) ਡਰ (ਵਿਚ ਤੁਰਨ) ਨੂੰ (ਆਪਣੇ) ਪੈਰ ਬਣਾਏ, ਪਿਆਰ ਦੇ ਹੱਥ ਬਣਾਏ, ਤੇ (ਪ੍ਰਭੂ ਦੀ) ਯਾਦ (ਵਿਚ ਜੁੜਨ) ਨੂੰ ਅੱਖਾਂ ਬਣਾਏ, ਤਾਂ, ਨਾਨਕ ਆਖਦਾ ਹੈ, ਹੇ ਸਿਆਣੀ (ਜੀਵ-ਇਸਤ੍ਰੀਏ)! ਇਸ ਤਰ੍ਹਾਂ ਖਸਮ-ਪ੍ਰਭੂ ਦਾ ਮਿਲਾਪ ਹੁੰਦਾ ਹੈ।੨।੩।

***ਭਾਵ :*** ਪਰਮਾਤਮਾ ਇਸ ਕੁਦਰਤ ਵਿਚ ਹਰ ਥਾਂ ਮੌਜੂਦ ਹੈ, ਫਿਰ ਭੀ ਉਸ ਦਾ ਦਰਸ਼ਨ ਤਦੋਂ ਹੀ ਹੋ ਸਕਦਾ ਹੈ ਜੇ ਮਨੁੱਖ ਦੇ ਹਿਰਦੇ ਵਿਚ ਉਸ ਦਾ ਡਰ, ਪਿਆਰ ਤੇ ਯਾਦ ਟਿਕੀ ਰਹੇ।

*ਨੋਟ:* ਇਹ ਦੋ ਸਲੋਕ ਪਉੜੀ ਨੰ: ੩ ਦੇ ਨਾਲ ਦਰਜ ਹਨ।

**ਮ: ੨ ॥**
**ਸੇਈ ਪੂਰੇ ਸਾਹ, ਜਿਨੀ ਪੂਰਾ ਪਾਇਆ ॥**
**ਅਠੀ ਵੇਪਰਵਾਹ, ਰਹਨਿ ਇਕਤੈ ਰੰਗਿ ॥**
**ਦਰਸਨਿ ਰੂਪਿ ਅਥਾਹ, ਵਿਰਲੇ ਪਾਈਅਹਿ ॥**
**ਕਰਮਿ ਪੂਰੈ ਪੂਰਾ ਗੁਰੂ, ਪੂਰਾ ਜਾ ਕਾ ਬੋਲੁ ॥**
**ਨਾਨਕ ਪੂਰਾ ਜੇ ਕਰੇ, ਘਟੈ ਨਾਹੀ ਤੋਲੁ ॥੨॥੧੭॥**

***ਪਦ ਅਰਥ :*** ਸੇਈ—ਉਹੀ ਮਨੁੱਖ। ਸਾਹ—ਸ਼ਾਹ, ਸੌਦਾਗਰ। ਪੂਰਾ—ਸਾਰੇ ਗੁਣਾਂ ਵਾਲਾ ਪ੍ਰਭੂ। ਅਠੀ—ਅੱਠੇ ਪਹਿਰ। ਰਹਨਿ—ਰਹਿੰਦੇ ਹਨ। ਰੰਗਿ—ਰੰਗ ਵਿਚ, ਪਿਆਰ ਵਿਚ। ਇਕਤੈ—ਇੱਕ ਵਿਚ। ਅਥਾਹ ਦਰਸਨਿ ਰੂਪਿ—ਅੱਤ ਡੂੰਘੇ ਪ੍ਰਭੂ ਦੇ ਦੀਦਾਰ ਵਿਚ ਤੇ ਸਰੂਪ ਵਿਚ (ਜੁੜੇ ਹੋਏ)। ਪਾਈਅਹਿ—ਪਾਈਦੇ ਹਨ, ਮਿਲਦੇ ਹਨ। ਕਰਮਿ—ਬਖ਼ਸ਼ਸ਼ ਨਾਲ। ਕਰਮਿ ਪੂਰੈ—ਪੂਰੇ ਕਰਮ ਨਾਲ, ਪੂਰੀ ਬਖ਼ਸ਼ਸ਼ ਨਾਲ।

***ਅਰਥ :*** ਜਿਨ੍ਹਾਂ ਮਨੁੱਖਾਂ ਨੂੰ ਪੂਰਨ ਪ੍ਰਭੂ ਮਿਲ ਪੈਂਦਾ ਹੈ ਉਹੀ ਪੂਰੇ ਸ਼ਾਹ ਹਨ। ਉਹ ਇਕ ਪਰਮਾਤਮਾ ਦੇ ਪਿਆਰ ਵਿਚ ਅੱਠੇ ਪਹਿਰ (ਦੁਨੀਆ ਵਲੋਂ) ਬੇ-ਪ੍ਰਵਾਹ ਰਹਿੰਦੇ ਹਨ (ਭਾਵ, ਕਿਸੇ ਦੇ ਮੁਥਾਜ ਨਹੀਂ ਹੁੰਦੇ)। (ਪਰ ਅਜਿਹੇ ਬੰਦੇ) ਬੜੇ ਘੱਟ ਮਿਲਦੇ ਹਨ ਜੋ ਅਥਾਹ ਪ੍ਰਭੂ ਦੇ ਦੀਦਾਰ ਵਿਚ ਤੇ ਸਰੂਪ ਵਿਚ (ਹਰ ਵੇਲੇ ਜੁੜੇ ਰਹਿਣ)।

ਹੇ ਨਾਨਕ! ਪੂਰੇ ਬੋਲ ਵਾਲਾ ਪੂਰਨ ਗੁਰੂ ਪੂਰੇ ਭਾਗਾਂ ਨਾਲ ਜਿਸ ਮਨੁੱਖ ਨੂੰ ਪੂਰਾ ਬਣਾ ਦੇਂਦਾ ਹੈ, ਉਸ ਦਾ ਤੋਲ ਘਟਦਾ ਨਹੀਂ (ਭਾਵ, ਰੱਬ ਨਾਲ ਉਸ ਦਾ ਅੱਠੇ ਪਹਿਰ ਦਾ ਸੰਬੰਧ ਘਟਦਾ ਨਹੀਂ)।੨।੧੭।

***ਭਾਵ :*** ਇਥੇ ਉਹੀ ਜੀਵ-ਵਣਜਾਰਾ ਖੱਟੀ ਖੱਟਦਾ ਸਮਝੋ ਜੋ ਸਤਿਗੁਰੂ ਦੀ ਸ਼ਰਨ ਪੈ ਕੇ ਪਰਮਾਤਮਾ ਦੀ ਯਾਦ ਵਿਚ ਜੁੜਦਾ ਹੈ। ਉਸ ਵਣਜਾਰੇ ਨੂੰ ਦੁਨੀਆ ਦੀ ਮੁਥਾਜੀ ਨਹੀਂ ਰਹਿੰਦੀ।

*ਨੋਟ :* ਇਸ ਤੋਂ ਪਹਿਲਾ ਸਲੋਕ ਗੁਰੂ ਨਾਨਕ ਦੇਵ ਜੀ ਦਾ ਹੈ। ਗੁਰੂ ਅੰਗਦ ਦੇਵ ਜੀ ਦੇ ਇਸ ਸਲੋਕ ਦੇ ਲਫ਼ਜ਼ਾਂ ਨੂੰ ਉਸ ਸਲੋਕ ਦੇ ਲਫ਼ਜ਼ਾਂ ਨਾਲ ਰਲਾ ਕੇ ਵੇਖੋ। ਸਾਫ਼ ਪਿਆ ਦਿੱਸਦਾ ਹੈ ਕਿ ਇਹ ਸਲੋਕ ਉਚਾਰਨ ਵੇਲੇ ਗੁਰੂ ਅੰਗਦ ਸਾਹਿਬ ਦੇ ਸਾਹਮਣੇ ਗੁਰੂ ਨਾਨਕ ਦੇਵ ਜੀ ਦਾ ਸਲੋਕ ਮੌਜੂਦ ਸੀ। ਤੇ ਇਹ ਇਕੱਲਾ ਸਲੋਕ ਕਿਉਂ ਹੋਵੇਗਾ ? ਸਤਿਗੁਰੂ ਜੀ ਦੀ ਸਾਰੀ ਹੀ ਬਾਣੀ ਉਹਨਾਂ ਪਾਸ ਹੋਵੇਗੀ। ਸੋ, ਗੁਰੂ ਅਰਜਨ ਸਾਹਿਬ ਤੋਂ ਪਹਿਲਾਂ ਹੀ ਹਰੇਕ ਗੁਰੂ ਦੇ ਪਾਸ ਆਪਣੇ ਤੋਂ ਪਹਿਲੇ ਗੁਰ-ਵਿਅਕਤੀਆਂ ਦੀ ਸਾਰੀ ਬਾਣੀ ਗੁਰਿਆਈ ਦੇ ਵਿਰਸੇ ਵਿਚ ਚਲੀ ਆ ਰਹੀ ਸੀ।

**ਸਲੋਕ ਮ: ੨ ॥**
**ਅਠੀ ਪਹਰੀ ਅਠ ਖੰਡ, ਨਾਵਾ ਖੰਡੁ ਸਰੀਰੁ ॥**
**ਤਿਸੁ ਵਿਚਿ ਨਉ ਨਿਧਿ ਨਾਮੁ ਏਕੁ, ਭਾਲਹਿ ਗੁਣੀ ਗਹੀਰੁ ॥**
**ਕਰਮਵੰਤੀ ਸਾਲਾਹਿਆ, ਨਾਨਕ ਕਰਿ ਗੁਰੁ ਪੀਰੁ ॥**
**ਚਉਥੈ ਪਹਰਿ ਸਬਾਹ ਕੈ, ਸੁਰਤਿਆ ਉਪਜੈ ਚਾਉ ॥**

ਤਿਨਾ ਦਰੀਆਵਾ ਸਿਉ ਦੋਸਤੀ, ਮਨਿ ਮੁਖਿ ਸਚਾ ਨਾਉ ॥
ਓਥੈ ਅੰਮ੍ਰਿਤੁ ਵੰਡੀਐ, ਕਰਮੀ ਹੋਇ ਪਸਾਉ ॥
ਕੰਚਨ ਕਾਇਆ ਕਸੀਐ, ਵੰਨੀ ਚੜੈ ਚੜਾਉ ॥
ਜੇ ਹੋਵੈ ਨਦਰਿ ਸਰਾਫ ਕੀ, ਬਹੁੜਿ ਨ ਪਾਈ ਤਾਉ ॥
ਸਤੀ ਪਹਰੀ ਸਤੁ ਭਲਾ, ਬਹੀਐ ਪੜਿਆ ਪਾਸਿ ॥
ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥
ਓਥੈ ਖੋਟੇ ਸਟੀਅਹਿ, ਖਰੇ ਕੀਚਹਿ ਸਾਬਾਸਿ ॥
ਬੋਲਣੁ ਫਾਦਲੁ ਨਾਨਕਾ, ਦੁਖੁ ਸੁਖੁ ਖਸਮੈ ਪਾਸਿ ॥੧॥੧੮॥

***ਪਦ ਅਰਥ :*** ਅਠੀ ਪਹਰੀ—ਦਿਨ ਦੇ ਅੱਠਾਂ ਪਹਿਰਾਂ ਵਿਚ। ਅਠ ਖੰਡ—ਧਰਤੀ ਦੇ ਅੱਠ ਹਿੱਸਿਆਂ ਦੇ ਪਦਾਰਥਾਂ ਵਿਚ। [*ਨੋਟ :* ਪੁਰਾਤਨ ਸਮੇ ਦੇ ਪੁਸਤਕਾਂ ਵਿਚ ਧਰਤੀ ਦੇ ਨੌਂ ਖੰਡ, ਨੌਂ ਹਿੱਸੇ ਮੰਨੇ ਗਏ ਹਨ। ਇਥੇ ਭਾਵ ਇਹ ਹੈ ਕਿ ਜੇ ਧਰਤੀ ਦੇ ਨੌਂ ਖੰਡ ਮੰਨਣ ਦੇ ਥਾਂ ਨਾਵਾਂ ਖੰਡ ਮਨੁੱਖਾ ਸਰੀਰ ਨੂੰ ਮਿਥ ਲਿਆ ਜਾਏ, ਤਾਂ ਬਾਕੀ ਅੱਠ-ਖੰਡੀ ਧਰਤੀ ਦੇ ਸਾਰੇ ਪਦਾਰਥਾਂ ਵਿਚ ਹੀ ਇਹ ਨਾਵਾਂ-ਖੰਡ—ਮਨੁੱਖਾ ਸਰੀਰ ਲੱਗਾ ਰਹਿੰਦਾ ਹੈ।] ਤਿਸੁ ਵਿਚਿ—ਇਸ ਨਾਵੇਂ ਖੰਡ ਮਨੁੱਖਾ ਸਰੀਰ ਵਿਚ। ਨਉਨਿਧਿ—ਨੌਂ ਖ਼ਜ਼ਾਨੇ, [*ਨੋਟ :* ਧਰਤੀ ਦੀ ਸਾਰੀ ਦੌਲਤ ਨੂੰ ਨੌਂ ਖ਼ਜ਼ਾਨਿਆਂ ਵਿਚ ਵੰਡਿਆ ਹੋਇਆ ਮਿਥਿਆ ਗਿਆ ਹੈ।] ਭਾਵ, ਸਾਰੀ ਸ੍ਰਿਸ਼ਟੀ ਦਾ ਧਨ। ਗੁਣੀ ਗਹੀਰੁ—ਗੁਣਾਂ ਕਰਕੇ ਗਹੀਰ ਪ੍ਰਭੂ ਨੂੰ, ਅਥਾਹ ਗੁਣਾਂ ਵਾਲੇ ਪਰਮਾਤਮਾ ਨੂੰ। ਕਰਮਵੰਤੀ—ਕਰਮਾਂ ਵਾਲਿਆਂ ਨੇ, ਭਾਗਾਂ ਵਾਲਿਆਂ ਨੇ। ਕਰਿ—ਕਰ ਕੇ, ਧਾਰ ਕੇ।

ਸਬਾਹ—ਸਵੇਰ। ਸੁਰਤਿਆ—ਉੱਚੀ ਸੁਰਤਿ ਵਾਲਿਆਂ ਨੂੰ। ਦਰੀਆਵਾ ਸਿਉ—ਦਰਿਆਵਾਂ ਨਾਲ, ਉਹਨਾਂ ਗੁਰਮੁਖਾਂ ਨਾਲ ਜਿਨ੍ਹਾਂ ਦੇ ਅੰਦਰ ਨਾਮ ਦਾ ਪ੍ਰਵਾਹ ਚੱਲ ਰਿਹਾ ਹੈ। ਮਨਿ—ਮਨ ਵਿਚ। ਮੁਖਿ—ਮੂੰਹ ਵਿਚ। ਕਰਮੀ—ਪ੍ਰਭੂ ਦੀ ਮਿਹਰ ਨਾਲ। ਕਰਮ—ਬਖ਼ਸ਼ਸ਼। ਪਸਾਉ—ਬਖ਼ਸ਼ਸ਼, ਦਾਤ। ਹੋਇ ਪਸਾਉ—ਬਖ਼ਸ਼ਸ਼ ਹੁੰਦੀ ਹੈ, ਦਾਤ ਮਿਲਦੀ ਹੈ। ਓਥੈ—'ਦਰੀਆਵਾ ਸਿਉ ਦੋਸਤੀ' ਵਿਚ, ਗੁਰਮੁਖਾਂ ਦੀ ਮਿੱਤ੍ਰਤਾ ਵਿਚ, ਸਤਿਸੰਗ ਵਿਚ। ਕੰਚਨ—ਸੋਨਾ। ਕਾਇਆ—ਸਰੀਰ।

ਕਸੀਐ—ਕੱਸ ਲਈ ਜਾਂਦੀ ਹੈ, ਪਰਖ ਕੀਤੀ ਜਾਂਦੀ ਹੈ। ਵੰਨੀ—ਚੰਗੇ ਵੰਨ ਦਾ। ਵੰਨੀ ਚੜਾਉ—ਸੋਹਣਾ ਰੰਗ।

ਸਤੁ—ਉੱਚਾ ਆਚਰਨ। ਪੜਿਆ ਪਾਸਿ—ਉਹਨਾਂ ਪਾਸ ਜੋ ਸਤਿਗੁਰੂ ਦੀ ਸਿੱਖਿਆ ਜਾਣਦੇ ਹਨ। ਕੂੜੇ ਰਾਸਿ—ਕੂੜ ਦੀ ਰਾਸ, ਝੂਠ ਦੀ ਪੂੰਜੀ। ਓਥੈ—'ਪੜਿਆ ਪਾਸਿ', ਗੁਰਮੁਖਾਂ ਦੀ ਸੰਗਤ ਵਿਚ। ਖੋਟੇ—ਖੋਟੇ ਕੰਮ। ਸਟੀਅਹਿ—ਸਿੱਟ ਦਿੱਤੇ ਜਾਂਦੇ ਹਨ। ਕੀਚਹਿ ਸਾਬਾਸਿ—ਸਲਾਹੇ ਜਾਂਦੇ ਹਨ। ਕੀਚਹਿ—ਕੀਤੇ ਜਾਂਦੇ ਹਨ। ਬੋਲਣੁ—ਗਿਲਾ। ਫਾਦਲੁ—ਫ਼ਜ਼ੂਲ, ਵਿਅਰਥ [*ਨੋਟ :* ਅਰਬੀ ਅੱਖਰ 'ਜ਼' ਨੂੰ ਦੋ ਤਰ੍ਹਾਂ ਪੜ੍ਹਿਆ ਜਾਂਦਾ ਹੈ—'ਜ਼' ਅਤੇ 'ਦ'। ਕਾਜ਼ੀ, ਕਾਦੀ; ਨਜ਼ਰਿ, ਨਦਰਿ; ਕਾਗ਼ਜ਼, ਕਾਗਦ।]

***ਅਰਥ :*** ਜੇ (ਧਰਤੀ ਦੇ ਨੌਂ ਖੰਡਾਂ ਵਿਚੋਂ) ਨਾਵਾਂ ਖੰਡ ਮਨੁੱਖਾ ਸਰੀਰ ਨੂੰ ਮੰਨ ਲਿਆ ਜਾਏ, ਤਾਂ ਅੱਠੇ ਪਹਿਰ ਇਹ ਨਾਵਾਂ ਖੰਡ ਮਨੁੱਖਾ ਸਰੀਰ (ਭਾਵ, ਮਨੁੱਖ ਦਾ ਮਨ ਧਰਤੀ ਦੇ) ਸਾਰੇ ਅਠ-ਖੰਡੀ ਪਦਾਰਥਾਂ ਵਿਚ ਹੀ ਲੱਗਾ ਰਹਿੰਦਾ ਹੈ। ਹੇ ਨਾਨਕ ! (ਕੋਈ ਵਿਰਲੇ) ਭਾਗਾਂ ਵਾਲੇ ਬੰਦੇ ਗੁਰੂ ਪੀਰ ਧਾਰ ਕੇ ਇਸ (ਨਾਵੇਂ ਖੰਡ ਮਨੁੱਖਾ ਸਰੀਰ) ਵਿਚ ਅਥਾਹ ਗੁਣਾਂ ਵਾਲੇ ਪਰਮਾਤਮਾ ਨੂੰ ਭਾਲਦੇ ਹਨ, ਤੇ, ਪਰਮਾਤਮਾ ਦਾ ਨਾਮ ਲੱਭਦੇ ਹਨ, ਜੋ ਮਾਨੋ, ਧਰਤੀ ਦੇ ਨੌਂ ਖ਼ਜ਼ਾਨੇ ਹਨ।

ਸਵੇਰ ਦੇ ਚੌਥੇ ਪਹਿਰ (ਭਾਵ, ਅੰਮ੍ਰਿਤ ਵੇਲੇ) ਉੱਚੀ ਸੁਰਤਿ ਵਾਲੇ ਬੰਦਿਆਂ ਦੇ ਮਨ ਵਿਚ (ਇਸ 'ਨਉਨਿਧਿ ਨਾਮ' ਲਈ) ਚਾਉ ਪੈਦਾ ਹੁੰਦਾ ਹੈ, (ਉਸ ਵੇਲੇ) ਉਹਨਾਂ ਦੀ ਸਾਂਝ (ਉਹਨਾਂ) ਗੁਰਮੁਖਾਂ ਦੇ ਨਾਲ ਬਣਦੀ ਹੈ (ਜਿਨ੍ਹਾਂ ਦੇ ਅੰਦਰ ਨਾਮ-ਪ੍ਰਵਾਹ ਚੱਲ ਰਿਹਾ ਹੈ) ਅਤੇ ਉਹਨਾਂ ਦੇ ਮਨ ਵਿਚ ਤੇ ਮੂੰਹ ਵਿਚ ਸੱਚਾ ਨਾਮ ਵੱਸਦਾ ਹੈ। ਉਥੇ (ਸਤਿਸੰਗ ਵਿਚ) ਨਾਮ-ਅੰਮ੍ਰਿਤ ਵੰਡਿਆ ਜਾਂਦਾ ਹੈ, ਪ੍ਰਭੂ ਦੀ ਮਿਹਰ ਨਾਲ ਉਹਨਾਂ ਨੂੰ ਨਾਮ ਦੀ ਦਾਤਿ ਮਿਲਦੀ ਹੈ। (ਜਿਵੇਂ ਤਾਅ ਦੇ ਕੇ) ਸੋਨੇ ਨੂੰ ਕੱਸ ਲਾਈਦੀ ਹੈ (ਤਿਵੇਂ ਅੰਮ੍ਰਿਤ ਵੇਲੇ ਦੀ ਘਾਲ-ਕਮਾਈ ਦੀ ਉਹਨਾਂ ਦੇ) ਸਰੀਰ ਨੂੰ ਕੱਸ ਲਾਈਦੀ ਹੈ ਤੇ (ਭਗਤੀ ਦਾ) ਸੋਹਣਾ ਰੰਗ ਚੜ੍ਹਦਾ ਹੈ। ਜਦੋਂ ਸਰਾਫ਼ (ਪ੍ਰਭੂ) ਦੀ ਮਿਹਰ ਦੀ ਨਜ਼ਰ ਪੈਂਦੀ ਹੈ ਤਾਂ ਫਿਰ ਤਪਾਣ ਦੀ ਲੋੜ ਨਹੀਂ ਰਹਿੰਦੀ (ਭਾਵ, ਉਹਨਾਂ ਦੇ ਅੰਦਰ ਕੋਈ ਵਿਕਾਰ ਨਹੀਂ ਰਹਿ ਜਾਂਦਾ)।

(ਅਠਵਾਂ ਪਹਿਰ ਅੰਮ੍ਰਿਤ ਵੇਲਾ ਪ੍ਰਭੂ-ਚਰਨਾਂ ਵਿਚ ਵਰਤ ਕੇ ਬਾਕੀ ਦੇ) ਸੱਤ ਪਹਿਰ ਭੀ ਭਲਾ ਆਚਰਨ (ਬਨਾਣ ਦੀ ਖ਼ਾਤਰ) ਗੁਰਮੁਖਾਂ ਪਾਸ ਬੈਠਣਾ ਚਾਹੀਦਾ ਹੈ। ਉਹਨਾਂ ਦੀ ਸੰਗਤ ਵਿਚ (ਬੈਠਿਆਂ) ਚੰਗੇ ਮੰਦੇ ਕੰਮ ਦੀ ਵਿਚਾਰ ਹੁੰਦੀ ਹੈ, ਝੂਠ ਦੀ ਪੂੰਜੀ ਘਟਦੀ ਹੈ, ਕਿਉਂਕਿ ਉਸ ਸੰਗਤ ਵਿਚ (ਰਹਿ ਕੇ) ਖੋਟੇ ਕੰਮ ਸੁੱਟ ਦੇਈਦੇ ਹਨ, ਖਰੇ ਕੰਮਾਂ ਦੀ ਸ਼ਲਾਘਾ ਕੀਤੀ ਜਾਂਦੀ ਹੈ, ਅਤੇ ਹੇ ਨਾਨਕ! ਉਥੇ ਸਤਿਸੰਗ ਵਿਚ ਇਹ ਸਮਝ ਭੀ ਪੈ ਜਾਂਦੀ ਹੈ ਕਿ ਕਿਸੇ ਵਾਪਰੇ ਦੁਖ ਦਾ ਗਿਲਾ ਕਰਨਾ ਵਿਅਰਥ ਹੈ, ਦੁਖ ਸੁਖ ਉਹ ਖਸਮ-ਪ੍ਰਭੂ ਆਪ ਹੀ ਦੇਂਦਾ ਹੈ।੧।੧੯।

***ਭਾਵ :*** ਜੀਵਨ ਦਾ ਸਹੀ ਰਸਤਾ ਇਹ ਹੈ ਕਿ ਅੰਮ੍ਰਿਤ ਵੇਲੇ ਸਤਿਸੰਗ ਵਿਚ ਅੱਪੜ ਕੇ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰੇ, ਸੁਣੇ ਤੇ ਦਿਨ ਦੇ ਬਾਕੀ ਸਮੇ ਵਿਚ ਕਿਰਤ-ਕਾਰ ਕਰਦਾ ਹੋਇਆ ਭੀ ਉਹਨਾਂ ਨਾਲ ਵਾਹ ਰੱਖੇ ਜੋ ਗੁਰੂ ਦੀ ਸਿੱਖਿਆ ਜਾਣਦੇ ਹਨ, ਤਾਕਿ ਮਨ ਖੋਟੇ ਪਾਸੇ ਨਾ ਪੈ ਜਾਏ।

**ਮਃ ੨ ॥**
**ਪਉਣੁ ਗੁਰੂ, ਪਾਣੀ ਪਿਤਾ, ਮਾਤਾ ਧਰਤਿ ਮਹਤੁ ॥**
**ਦਿਨਸੁ ਰਾਤਿ ਦੁਇ ਦਾਈ ਦਾਇਆ, ਖੇਲੈ ਸਗਲ ਜਗਤੁ ॥**
**ਚੰਗਿਆਈਆ ਬੁਰਿਆਈਆ, ਵਾਚੇ ਧਰਮੁ ਹਦੂਰਿ ॥**
**ਕਰਮੀ ਆਪੋ ਆਪਣੀ, ਕੇ ਨੇੜੈ ਕੇ ਦੂਰਿ ॥**
**ਜਿਨੀ ਨਾਮੁ ਧਿਆਇਆ, ਗਏ ਮਸਕਤਿ ਘਾਲਿ ॥**
**ਨਾਨਕ ਤੇ ਮੁਖ ਉਜਲੇ, ਹੋਰ ਕੇਤੀ ਛੁਟੀ ਨਾਲਿ ॥੨॥**

*ਨੋਟ :* ਇਹ ਸਲੋਕ ਜਪੁ ਜੀ ਦੇ ਅਖ਼ੀਰ ਵਿਚ ਭੀ ਆ ਚੁਕਿਆ ਹੈ।

***ਪਦ ਅਰਥ :*** ਦੁਇ—ਦੋਵੇਂ। ਦਾਈ—ਖਿਡਾਵੀ। ਦਾਇਆ—ਖਿਡਾਵਾ। ਧਰਮੁ—ਧਰਮ ਰਾਜ। ਵਾਚੇ—ਵਾਚਦਾ ਹੈ, ਵਿਚਾਰਦਾ ਹੈ, ਪੜ੍ਹਦਾ ਹੈ। ਹਦੂਰਿ—ਆਪਣੇ ਸਾਹਮਣੇ (ਭਾਵ, ਬੜੇ ਗਹੁ ਨਾਲ)। ਕਰਮੀ—ਕਰਮਾਂ ਅਨੁਸਾਰ। ਆਪੋ ਆਪਣੀ ਕਰਮੀ—ਆਪੋ ਆਪਣੇ ਕੀਤੇ ਕਰਮਾਂ ਅਨੁਸਾਰ। ਕੇ—ਕਈ ਜੀਵ।

ਨੇੜੈ—ਪਰਮਾਤਮਾ ਦੇ ਨੇੜੇ। ਜਿਨੀ—ਜਿਨ੍ਹਾਂ ਮਨੁੱਖਾਂ ਨੇ। ਗਏ ਘਾਲਿ—ਘਾਲ ਕੇ ਗਏ, ਸਫਲ ਕਰ ਕੇ ਗਏ। ਮਸਕਤਿ—ਮੁਸ਼ੱਕਤ, ਮਿਹਨਤ। ਮੁਖ ਉਜਲੇ—ਉਜਲ ਮੂੰਹ ਵਾਲੇ, ਸੁਰਖ਼-ਰੂ। ਹੋਰ ਕੇਤੀ—ਹੋਰ ਬਥੇਰੀ ਸ੍ਰਿਸ਼ਟੀ। ਛੁਟੀ—ਮੁਕਤ ਹੋ ਗਈ, ਵਿਕਾਰਾਂ ਤੋਂ ਬਚ ਗਈ, ਬੁਰਿਆਈਆਂ ਤੋਂ ਬਚ ਗਈ। ਨਾਲਿ—(ਉਜਲ-ਮੁਖ ਬੰਦਿਆਂ) ਦੀ ਸੰਗਤਿ ਵਿਚ।

***ਅਰਥ :*** ਹਵਾ (ਜੀਵਾਂ ਦਾ, ਮਾਨੋ) ਗੁਰੂ ਹੈ (ਭਾਵ, ਹਵਾ ਸਰੀਰਾਂ ਲਈ ਇਉਂ ਹੈ ਜਿਵੇਂ ਗੁਰੂ ਜੀਵਾਂ ਦੇ ਆਤਮਾ ਲਈ ਹੈ), ਪਾਣੀ (ਸਭ ਜੀਵਾਂ ਦਾ) ਪਿਉ ਹੈ, ਅਤੇ ਧਰਤੀ (ਸਭ ਦੀ) ਵੱਡੀ ਮਾਂ ਹੈ। ਦਿਨ ਅਤੇ ਰਾਤ ਖਿਡਾਵਾ ਤੇ ਖਿਡਾਵੀ ਹਨ, (ਇਹਨਾਂ ਨਾਲ) ਸਾਰਾ ਸੰਸਾਰ ਖੇਡ ਰਿਹਾ ਹੈ (ਭਾਵ, ਸੰਸਾਰ ਦੇ ਸਾਰੇ ਜੀਵ ਰਾਤ ਨੂੰ ਸੌਣ ਵਿਚ, ਤੇ ਦਿਨੇ ਕਾਰ-ਵਿਹਾਰ ਵਿਚ ਪਰਚੇ ਪਏ ਹਨ)।

ਧਰਮ-ਰਾਜ ਬੜੇ ਗਹੁ ਨਾਲ (ਇਹਨਾਂ ਦੇ) ਕੀਤੇ ਹੋਏ ਚੰਗੇ ਤੇ ਮੰਦੇ ਕੰਮ (ਨਿੱਤ) ਵਿਚਾਰਦਾ ਹੈ, ਤੇ, ਆਪੋ ਆਪਣੇ (ਇਹਨਾਂ ਕੀਤੇ ਹੋਏ) ਕਰਮਾਂ ਅਨੁਸਾਰ ਕਈ ਜੀਵ ਅਕਾਲ ਪੁਰਖ ਦੇ ਨੇੜੇ ਹੁੰਦੇ ਜਾ ਰਹੇ ਹਨ, ਤੇ ਕਈ ਉਸ ਤੋਂ ਦੂਰ ਹੁੰਦੇ ਜਾ ਰਹੇ ਹਨ।

ਹੇ ਨਾਨਕ! ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦਾ ਨਾਮ ਸਿਮਰਿਆ ਹੈ, ਉਹ ਆਪਣੀ ਮਿਹਨਤ ਸਫਲ ਕਰ ਗਏ ਹਨ, (ਪ੍ਰਭੂ ਦੇ ਦਰ 'ਤੇ) ਉਹ ਸੁਰਖ਼-ਰੂ ਹਨ, ਹੋਰ ਬਥੇਰੇ ਜੀਵ ਉਹਨਾਂ ਦੀ ਸੰਗਤਿ ਵਿਚ ਰਹਿ ਕੇ ਬੁਰਿਆਈਆਂ ਤੋਂ ਬਚ ਜਾਂਦੇ ਹਨ।੨।

***ਭਾਵ :*** ਇਸ ਜਗਤ-ਅਖਾੜੇ ਵਿਚ ਉਹੀ ਜੀਵ-ਖਿਲਾੜੀ ਜੀਵਨ-ਬਾਜ਼ੀ ਜਿੱਤਦਾ ਹੈ ਜੋ ਸੁਧ-ਆਚਰਨ ਰਹਿ ਕੇ ਪ੍ਰਭੂ ਦਾ ਨਾਮ ਸਿਮਰਦਾ ਹੈ।

*ਨੋਟ:* ਇਹ ਦੋ ਸਲੋਕ ਪਉੜੀ ਨੰ: ੧੮ ਦੇ ਨਾਲ ਦਰਜ ਹਨ।

**ਮ: ੨ ॥**

**ਆਖਣੁ ਆਖਿ ਨ ਰਜਿਆ, ਸੁਨਣਿ ਨ ਰਜੇ ਕੰਨ ॥**
**ਅਖੀ ਦੇਖਿ ਨ ਰਜੀਆ, ਗੁਣ ਗਾਹਕ ਇਕ ਵੰਨ ॥**

**ਭੁਖਿਆ ਭੁਖ ਨ ਉਤਰੈ, ਗਲੀ ਭੁਖ ਨ ਜਾਇ॥**
**ਨਾਨਕ ਭੁਖਾ ਤਾ ਰਜੈ, ਜਾ ਗੁਣ ਕਹਿ ਗੁਣੀ ਸਮਾਇ॥੨॥੧੯॥**

***ਪਦ ਅਰਥ :*** ਆਖਣੁ—ਮੂੰਹ। ਆਖਿ—ਆਖ ਕੇ, ਬੋਲ ਬੋਲ ਕੇ। ਸੁਨਣਿ—ਸੁਣਨ ਨਾਲ। ਅਖੀ—[*ਨੋਟ:* ਲਫ਼ਜ਼ 'ਆਖਿ' (ਿ-ਅੰਤ) ਤੋਂ ਬਹੁ-ਵਚਨ 'ਅਖੀ'] ਅੱਖਾਂ। ਇਕ ਵੰਨ—ਇਕ ਰੰਗ ਦੇ, ਇਕ ਇਕ ਕਿਸਮ ਦੇ। ਗੁਣ ਗਾਹਕ—ਗੁਣਾਂ ਦੇ ਗਾਹਕ, ਰਸਾਂ ਦੇ ਗਾਹਕ। ਭੁਖਿਆ—ਭੁੱਖ ਦੇ ਅਧੀਨ ਹੋਇਆਂ ਦੀ। ਭੁਖ—ਤ੍ਰਿਸ਼ਨਾ, ਚਸਕਾ। ਗਲੀ—ਗੱਲਾਂ ਕੀਤਿਆਂ, ਸਮਝਾਇਆਂ। ਤਾ—ਤਦੋਂ। ਜਾ—ਜਦੋਂ। ਕਹਿ—ਕਹਿ ਕੇ, ਆਖ ਕੇ। ਗੁਣੀ—ਗੁਣਾਂ ਦੇ ਮਾਲਕ ਪਰਮਾਤਮਾ ਵਿਚ। ਭੁਖਾ—ਤ੍ਰਿਸ਼ਨਾ-ਅਧੀਨ ਮਨੁੱਖ।

***ਅਰਥ :*** ਮੂੰਹ ਬੋਲ ਬੋਲ ਕੇ ਨਹੀਂ ਰੱਜਦਾ (ਭਾਵ, ਗੱਲਾਂ ਕਰਨ ਦਾ ਚਸਕਾ ਨਹੀਂ ਮੁੱਕਦਾ), ਕੰਨ (ਗੱਲਾਂ) ਸੁਣਨ ਨਾਲ ਨਹੀਂ ਰੱਜਦੇ, ਅੱਖਾਂ (ਰੂਪ ਰੰਗ) ਵੇਖ ਵੇਖ ਕੇ ਨਹੀਂ ਰੱਜਦੀਆਂ। (ਇਹ ਸਾਰੇ ਇੰਦ੍ਰੇ) ਇਕ ਇਕ ਕਿਸਮ ਦੇ ਰਸਾਂ ਦੇ ਗਾਹਕ ਹਨ (ਆਪੋ ਆਪਣੇ ਰਸਾਂ ਦੀ ਗਾਹਕੀ ਵਿਚ ਰੱਜਦੇ ਨਹੀਂ ਹਨ)। ਰਸਾਂ ਦੇ ਅਧੀਨ ਹੋਏ ਇਹਨਾਂ ਇੰਦ੍ਰਿਆਂ ਦਾ ਚਸਕਾ ਨਹੀਂ ਹਟਦਾ, ਸਮਝਾਇਆਂ ਭੀ ਇਹਨਾਂ ਦੀ ਭੁੱਖ ਮਿਟ ਨਹੀਂ ਸਕਦੀ।

ਹੇ ਨਾਨਕ! ਤ੍ਰਿਸ਼ਨਾ ਦਾ ਮਾਰਿਆ ਮਨੁੱਖ ਤਦੋਂ ਹੀ ਤ੍ਰਿਪਤ ਹੋ ਸਕਦਾ ਹੈ ਜੇ ਗੁਣਾਂ ਦੇ ਮਾਲਕ ਪਰਮਾਤਮਾ ਦੇ ਗੁਣ ਉਚਾਰ ਕੇ ਉਸ ਵਿਚ ਲੀਨ ਹੋ ਜਾਏ।੨।

***ਭਾਵ :*** ਤ੍ਰਿਸ਼ਨਾ-ਅਧੀਨ ਮਨੁੱਖ ਦੇ ਚਸਕੇ ਤਦੋਂ ਹੀ ਮੁੱਕ ਸਕਦੇ ਹਨ ਜੇ ਇਹ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਾ ਕਰਦਾ ਪਰਮਾਤਮਾ ਵਿਚ ਮਗਨ ਹੋ ਜਾਏ।

*ਨੋਟ:* ਇਹ ਇਕ ਸਲੋਕ ਪਉੜੀ ਨੰ: ੧੯ ਦੇ ਨਾਲ ਦਰਜ ਹੈ।

**ਸਲੋਕੁ ਮਹਲਾ ੨॥**
**ਮੰਤ੍ਰੀ ਹੋਇ ਅਠੂਹਿਆ, ਨਾਗੀ ਲਗੈ ਜਾਇ॥**
**ਆਪਣ ਹਥੀ ਆਪਣੈ, ਦੇ ਕੂਚਾ ਆਪੇ ਲਾਇ॥**

**ਹੁਕਮੁ ਪਇਆ ਧੁਰਿ ਖਸਮ ਕਾ, ਅਤੀ ਹੁ ਧਕਾ ਖਾਇ ॥**
**ਗੁਰਮੁਖ ਸਿਉ ਮਨਮੁਖੁ ਅੜੈ, ਡੁਬੈ ਹਕਿ ਨਿਆਇ ॥**
**ਦੁਹਾ ਸਿਰਿਆ ਆਪੇ ਖਸਮੁ, ਵੇਖੈ ਕਰਿ ਵਿਉਪਾਇ ॥**
**ਨਾਨਕ ਏਵੈ ਜਾਣੀਐ, ਸਭ ਕਿਛੁ ਤਿਸਹਿ ਰਜਾਇ ॥੧॥੨੨॥**

***ਪਦ ਅਰਥ :*** ਮੰਤ੍ਰੀ—ਮਾਂਦਰਗੀ। ਹੋਇ—ਹੋ ਕੇ। ਨਾਗੀ—ਨਾਗੀਂ, ਸੱਪਾਂ ਨੂੰ। ਲਗੈ ਜਾਇ—ਜਾਇ ਲਗੈ, ਜਾ ਹੱਥ ਪਾਏ। ਕੂਚਾ—ਲੰਬੂ, ਮੁਆਤਾ। ਆਪਣੈ—ਆਪਣੇ ਆਪ ਨੂੰ। ਧੁਰਿ—ਧੁਰ ਤੋਂ। ਅਤੀ ਹੂ—ਅੱਤ ਦੇ ਕਾਰਨ, ਅੱਤ ਦੇ ਮੂਰਖਪੁਣੇ ਕਰਕੇ। ਅੜੈ—ਖਹਿਬੜਦਾ ਹੈ। ਹਕਿ ਨਿਆਇ—[*ਨੋਟ :* ਲਫ਼ਜ਼ 'ਹਕ' ਅਤੇ 'ਨਿਆਉ' ਤੋਂ ਕਰਣ ਕਾਰਕ ਇਕ-ਵਚਨ] ਹੱਕ ਦੇ ਕਾਰਨ, ਨਿਆਂ ਦੇ ਕਾਰਨ ਸੱਚੇ ਨਿਆਂ ਅਨੁਸਾਰ। ਵਿਉਪਾਇ—ਨਿਰਣਾ ਕਰ ਕੇ, ਪਰਖ ਕੇ। ਏਵੈ—ਇਉਂ ਹੀ। ਜਾਣੀਐ—ਸਮਝਣਾ ਚਾਹੀਦਾ ਹੈ। ਸਭ ਕਿਛੁ—ਹਰੇਕ ਕੰਮ। ਤਿਸੈ—ਤਿਸ ਦੀ ਹੀ, ਉਸ ਪ੍ਰਭੂ ਦੀ ਹੀ।

***ਅਰਥ :*** ਅਨ੍ਹਹਿਆਂ ਦਾ ਮਾਂਦਰਗੀ ਹੋ ਕੇ (ਜੋ ਮਨੁੱਖ) ਸੱਪਾਂ ਨੂੰ ਜਾ ਹੱਥ ਪਾਂਦਾ ਹੈ, ਉਹ ਆਪਣੇ ਆਪ ਨੂੰ ਆਪਣੇ ਹੀ ਹੱਥਾਂ ਨਾਲ (ਮਾਨੋ) ਚੁਆਤੀ ਲਾਂਦਾ ਹੈ। ਧੁਰੋਂ ਮਾਲਕ ਦਾ ਹੁਕਮ ਹੀ ਇਉਂ ਹੁੰਦਾ ਹੈ ਕਿ ਇਸ ਅੱਤ ਦੇ ਮੂਰਖਪੁਣੇ ਕਰਕੇ ਉਸ ਨੂੰ ਧੱਕਾ ਵੱਜਦਾ ਹੈ।

(ਇਸੇ ਤਰ੍ਹਾਂ ਜਦੋਂ) ਕੋਈ ਆਪ-ਹੁਦਰਾ ਮਨੁੱਖ ਕਿਸੇ ਗੁਰਮੁਖ ਨਾਲ ਖਹਿਬੜਦਾ ਹੈ, (ਕਰਤਾਰ ਦੇ) ਸੱਚੇ ਨਿਆਂ ਅਨੁਸਾਰ ਉਹ (ਸੰਸਾਰ-ਸਮੁੰਦਰ ਵਿਚ) ਡੁੱਬਦਾ ਹੈ (ਭਾਵ, ਵਿਕਾਰਾਂ ਦੀਆਂ ਲਹਿਰਾਂ ਵਿਚ ਉਸ ਦੀ ਜ਼ਿੰਦਗੀ ਦੀ ਬੇੜੀ ਗ਼ਰਕ ਹੋ ਜਾਂਦੀ ਹੈ)।

(ਪਰ ਕਿਸੇ ਨੂੰ ਦੋਸ਼ ਨਹੀਂ ਦਿੱਤਾ ਜਾ ਸਕਦਾ। ਕੀ ਗੁਰਮੁਖ ਤੇ ਕੀ ਮਨਮੁਖ ?) ਦੋਹੀਂ ਪਾਸੀਂ ਖਸਮ-ਪ੍ਰਭੂ ਆਪ (ਸਿਰ ਉਤੇ ਖਲੋਤਾ ਹੋਇਆ) ਹੈ, ਆਪ ਹੀ ਨਿਰਣਾ ਕਰ ਕੇ ਵੇਖ ਰਿਹਾ ਹੈ। ਹੇ ਨਾਨਕ ! (ਅਸਲ ਗੱਲ) ਇਉਂ ਸਮਝਣੀ ਚਾਹੀਦੀ ਹੈ ਕਿ ਹਰੇਕ ਕੰਮ ਉਸ ਦੀ ਰਜ਼ਾ ਵਿਚ ਹੋ ਰਿਹਾ ਹੈ।੧।੨੨।

***ਭਾਵ :*** ਕਿਸੇ ਸਿਆਣਪ ਚਤੁਰਾਈ ਦੇ ਆਸਰੇ ਜੋ ਆਪ-ਹੁਦਰਾ ਮਨੁੱਖ

ਭਲੇ ਮਨੁੱਖਾਂ ਨਾਲ ਵਧੀਕੀ ਕਰਦਾ ਹੈ, ਉਹ ਇਸ ਤਰ੍ਹਾਂ ਆਪਣੇ ਜੀਵਨ ਨੂੰ ਹੋਰ ਭੀ ਨੀਵਾਂ ਕਰਨ ਦੀ ਮੂਰਖਤਾ ਕਰਦਾ ਹੈ।

**ਮਹਲਾ ੨ ॥**
**ਨਾਨਕ ਪਰਖੇ ਆਪ ਕਉ, ਤਾ ਪਾਰਖੁ ਜਾਣੁ ॥**
**ਰੋਗੁ ਦਾਰੂ ਦੋਵੈ ਬੁਝੈ, ਤਾ ਵੈਦੁ ਸੁਜਾਣੁ ॥**
**ਵਾਟ ਨ ਕਰਈ ਮਾਮਲਾ, ਜਾਣੈ ਮਿਹਮਾਣੁ ॥**
**ਮੂਲੁ ਜਾਣਿ ਗਲਾ ਕਰੇ, ਹਾਣਿ ਲਾਏ ਹਾਣੁ ॥**
**ਲਬਿ ਨ ਚਲਈ, ਸਚਿ ਰਹੈ ਸੋ ਵਿਸਟੁ ਪਰਵਾਣੁ ॥**
**ਸਰੁ ਸੰਧੇ ਆਗਾਸ ਕਉ, ਕਿਉ ਪਹੁਚੈ ਬਾਣੁ ॥**
**ਅਗੈ ਓਹੁ ਅਗੰਮੁ ਹੈ, ਵਾਹੇਦੜੁ ਜਾਣੁ ॥੨॥੨੨॥**

***ਪਦ ਅਰਥ :*** ਪਾਰਖੁ—ਪਰਖਈਆ। ਜਾਣੁ—ਜਾਣੋ, ਸਮਝੋ। ਰੋਗੁ—ਆਤਮਕ ਰੋਗ। ਦਾਰੂ—ਇਲਾਜ। ਸੁਜਾਣੁ—ਸਿਆਣਾ। ਵਾਟ—ਵਾਟੇ, ਰਾਹ ਵਿਚ। ਮਾਮਲਾ—ਝੇੜਾ, ਝੰਬੇਲਾ। ਕਰਈ—ਕਰੈ, ਕਰਦਾ। ਮਿਹਮਾਣੁ—ਪਰਾਹੁਣਾ, ਪਰਦੇਸੀ, ਮੁਸਾਫ਼ਿਰ। ਮੂਲੁ—ਅਸਲਾ। ਹਾਣਿ—ਹਾਣੀ, ਹਮ-ਉਮਰ, ਆਪਣੇ ਸੁਭਾਵ ਵਾਲੇ, ਸਤਿਸੰਗੀ। ਹਾਣੁ—ਉਮਰ, ਜ਼ਿੰਦਗੀ ਦਾ ਸਮਾ [*ਨੋਟ :* ਲਫ਼ਜ਼ 'ਹਾਣਿ' ਅਤੇ 'ਹਾਣੁ' ਦੇ ਜੋੜ ਤੇ ਅਰਥ ਦਾ ਫ਼ਰਕ ਚੇਤੇ ਰੱਖਣ-ਜੋਗ ਹੈ। ਹਾਣੁ—(ਸੰ.) ਹਾਯਨ, ਵਰ੍ਹਾ ਸਾਲ]। ਲਬਿ—ਲੱਬ ਨਾਲ, ਲੱਬ ਦੇ ਆਸਰੇ। ਚਲਈ—ਚਲੈ, ਤੁਰਦਾ। ਸਚਿ—ਸੱਚ ਵਿਚ। ਵਿਸਟੁ—ਵਿਚੋਲਾ। ਪਰਵਾਣੁ—ਮੰਨਿਆ-ਪ੍ਰਮੰਨਿਆ। ਸਰੁ—ਤੀਰ। ਸੰਧੇ—ਚਲਾਏ। ਆਗਾਸ—ਅਕਾਸ਼। ਕਉ—ਵਲ, ਨੂੰ। ਬਾਣੁ—ਤੀਰ। ਅਗੰਮੁ—ਅਪਹੁੰਚ, ਜਿਸ ਤਕ ਪਹੁੰਚਿਆ ਨਾ ਜਾ ਸਕੇ। ਵਾਹੇਦੜੁ—ਤੀਰ ਵਾਹੁਣ ਵਾਲਾ, ਚਲਾਣ ਵਾਲਾ। ਜਾਣੁ—ਜਾਣੋ, ਯਕੀਨ ਕਰੋ।

***ਅਰਥ :*** ਹੇ ਨਾਨਕ! (ਦੂਜਿਆਂ ਦੀ ਪੜਚੋਲ ਕਰਨ ਦੀ ਥਾਂ) ਜੇ ਮਨੁੱਖ ਆਪਣੇ ਆਪ ਨੂੰ ਪਰਖੇ ਤਾਂ ਉਸ ਨੂੰ (ਅਸਲ) ਪਾਰਖੂ ਸਮਝੋ। (ਦੂਜਿਆਂ ਦੇ ਵਿਕਾਰ ਰੂਪ ਰੋਗ ਲੱਭਣ ਦੇ ਥਾਂ) ਜੇ ਮਨੁੱਖ ਆਪਣਾ (ਆਤਮਕ) ਰੋਗ ਤੇ ਰੋਗ

ਦਾ ਇਲਾਜ ਦੋਵੇਂ ਸਮਝ ਲਏ ਤਾਂ ਉਸ ਨੂੰ ਸਿਆਣਾ ਹਕੀਮ ਜਾਣ ਲਵੋ। (ਇਹੋ ਜਿਹਾ 'ਸੁਜਾਣ ਵੈਦੁ' ਜ਼ਿੰਦਗੀ ਦੇ) ਰਾਹ ਵਿਚ (ਹੋਰਨਾਂ ਨਾਲ) ਝੇੜੇ ਨਹੀਂ ਪਾ ਬੈਠਦਾ, ਉਹ (ਆਪਣੇ ਆਪ ਨੂੰ ਜਗਤ ਵਿਚ) ਮੁਸਾਫ਼ਿਰ ਜਾਣਦਾ ਹੈ, ਜੋ ਭੀ ਗੱਲ ਕਰਦਾ ਹੈ ਆਪਣਾ ਅਸਲਾ ਸਮਝ ਕੇ ਕਰਦਾ ਹੈ, ਉਹ ਆਪਣਾ ਸਮਾ ਸਤਿਸੰਗੀਆਂ ਨਾਲ (ਮਿਲ ਕੇ) ਗੁਜ਼ਾਰਦਾ ਹੈ। ਉਹ ਮਨੁੱਖ ਲੱਬ ਦੇ ਆਸਰੇ ਨਹੀਂ ਤੁਰਦਾ, ਸੱਚ ਵਿਚ ਟਿਕਿਆ ਰਹਿੰਦਾ ਹੈ (ਐਸਾ ਮਨੁੱਖ ਆਪ ਤਾਂ ਤਰਦਾ ਹੀ ਹੈ, ਹੋਰਨਾਂ ਲਈ ਭੀ) ਪਰਮਾਣੀਕ ਵਿਚੋਲਾ ਬਣ ਜਾਂਦਾ ਹੈ।

(ਪਰ ਜੇ ਮਨੁੱਖ ਆਪ ਹੋਵੇ ਮਨਮੁਖ, ਤੇ ਅੜੇ ਗੁਰਮੁਖਾਂ ਨਾਲ, ਉਹ ਇਉਂ ਹੀ ਹੈ ਜਿਵੇਂ ਅਕਾਸ਼ ਨੂੰ ਤੀਰ ਮਾਰਨਾ ਹੈ) ਜੋ ਮਨੁੱਖ ਅਕਾਸ਼ ਵਲ ਤੀਰ ਚਲਾਂਦਾ ਹੈ (ਉਸ ਦਾ) ਤੀਰ ਕਿਵੇਂ (ਨਿਸ਼ਾਨੇ 'ਤੇ) ਅੱਪੜੇ ? ਉਹ ਅਕਾਸ਼ ਤਾਂ ਅੱਗੋਂ ਅਪਹੁੰਚ ਹੈ। (ਯਕੀਨ) ਜਾਣੋ ਕਿ ਤੀਰ ਚਲਾਣ ਵਾਲਾ ਹੀ ਵਿੰਨ੍ਹਿਆ ਜਾਂਦਾ ਹੈ।੨।੨੨।

***ਭਾਵ :*** ਦੂਜਿਆਂ ਦੇ ਔਗੁਣ ਨਸ਼ਰ ਕਰਨ ਦੀ ਵਾਦੀ ਮਨੁੱਖ ਨੂੰ ਜੀਵਨ-ਤੋਰ ਵਿਚ ਨੀਵੇਂ ਪਾਸੇ ਵਲ ਹੀ ਡੇਗਦੀ ਹੈ। ਅਸਲ ਸਿਆਣਪ ਇਹ ਹੈ ਕਿ ਜੀਵ ਆਪਣੀਆਂ ਜੀਵਨ-ਉਕਾਈਆਂ ਨੂੰ ਦੂਰ ਕਰਨ ਦਾ ਜਤਨ ਕਰੇ।

*ਨੋਟ :* ਇਹ ਦੋ ਸਲੋਕ ਪਉੜੀ ਨੰ: ੨੨ ਦੇ ਨਾਲ ਦਰਜ ਹਨ।

**ਮਹਲਾ ੨ ॥**
**ਨਿਹਫਲੰ ਤਸਿ ਜਨਮਸਿ, ਜਾਵਤੁ ਬ੍ਰਹਮ ਨ ਬਿੰਦਤੇ ॥**
**ਸਾਗਰੰ ਸੰਸਾਰਸਿ, ਗੁਰ ਪਰਸਾਦੀ ਤਰਹਿ ਕੇ ॥**
**ਕਰਣ ਕਾਰਣ ਸਮਰਥੁ ਹੈ, ਕਹੁ ਨਾਨਕ ਬੀਚਾਰਿ ॥**
**ਕਾਰਣੁ ਕਰਤੇ ਵਸਿ ਹੈ, ਜਿਨਿ ਕਲ ਰਖੀ ਧਾਰਿ ॥੩॥੨੩॥**

***ਪਦ ਅਰਥ :*** ਤਸਿ—ਤੱਸਿ, ਤਸਯ, ਉਸ (ਮਨੁੱਖ) ਦਾ। ਜਨਮਸਿ—(ਸੰ: ਜਨਮ-ਅਸ੍ਰਿ। ਅਸ੍ਰਿ—ਹੈ) ਜਨਮ ਹੈ। ਨਿਹਫਲੰ ਜਨਮਸਿ—ਜਨਮ ਵਿਅਰਥ ਹੈ। ਜਾਵਤੁ—(ਸੰ: ਯਾਵਤ) ਜਦ ਤਕ। ਬਿੰਦਤੇ—ਜਾਣਦਾ ਹੈ। ਸੰਸਾਰਸਿ—(ਸੰ: ਸੰਸਾਰਸਯ) ਸੰਸਾਰ ਦਾ। ਗੁਰ ਪਰਸਾਦੀ—ਗੁਰੂ ਦੀ ਕਿਰਪਾ ਨਾਲ।

ਤਰਹਿ—ਤਰਦੇ ਹਨ। ਕੇ—ਕਈ ਜੀਵ [*ਨੋਟ :* ਕਈ ਟੀਕਾਕਾਰ, ਸੱਜਣ ਲਫ਼ਜ਼ ‘ਕੇ’ ਦਾ ਅਰਥ ‘ਕੋਈ ਵਿਰਲਾ’ ਕਰਦੇ ਹਨ। ਪਰ ਇਹ ਗ਼ਲਤ ਹੈ, ਕਿਉਂਕਿ ਲਫ਼ਜ਼ ‘ਕੇ’ ਦੇ ਨਾਲ ਵਰਤੀ ‘ਕ੍ਰਿਆ’ ‘ਤਰਹਿ’ ਬਹੁ-ਵਚਨ ਹੈ। ਜਪੁ ਜੀ ਦੇ ਅਖ਼ੀਰਲੇ ਸਲੋਕ ਵਿਚ ‘ਕੇ ਨੇੜੈ ਕੇ ਦੂਰਿ’ ਤੁਕ ਆਈ ਹੈ। ਉਥੇ ਭੀ ਲਫ਼ਜ਼ ‘ਕੇ’ ਦਾ ਅਰਥ ਹੈ ‘ਕਈ ਜੀਵ’]। ਕਰਣ—ਜਗਤ। ਵਸਿ—ਵੱਸ ਵਿਚ। ਜਿਨਿ—ਜਿਸ ਕਰਤਾਰ ਨੇ। ਕਲ—ਕਲਾ, ਸੱਤਿਆ।

***ਅਰਥ :*** ਜਦ ਤਕ (ਮਨੁੱਖ) ਅਕਾਲ ਪੁਰਖ ਨੂੰ ਨਹੀਂ ਪਛਾਣਦਾ, ਤਦ ਤਕ ਉਸ ਦਾ ਜਨਮ ਵਿਅਰਥ ਹੈ, ਪਰ ਸਤਿਗੁਰੂ ਦੀ ਕਿਰਪਾ ਨਾਲ (ਨਾਮ ਵਿਚ ਜੁੜ ਕੇ) ਬਥੇਰੇ ਜੀਵ ਸੰਸਾਰ ਦੇ ਸਮੁੰਦਰ ਤੋਂ ਤਰ ਜਾਂਦੇ ਹਨ।

ਹੇ ਨਾਨਕ! ਜੋ ਜਗਤ-ਦਾ-ਮੂਲ ਪ੍ਰਭੂ ਸਭ ਕੁਝ ਕਰਨ-ਜੋਗ ਹੈ, ਜਿਸ ਕਰਤਾਰ ਦੇ ਵੱਸ ਵਿਚ ਜਗਤ ਦਾ ਬਨਾਣਾ ਹੈ, ਜਿਸ ਨੇ (ਸਾਰੇ ਜਗਤ ਵਿਚ) ਆਪਣੀ ਸੱਤਿਆ ਟਿਕਾਈ ਹੋਈ ਹੈ, ਉਸ ਦਾ ਧਿਆਨ ਧਰ।੨।੨੩।

***ਭਾਵ :*** ਕਰਤਾਰ ਦਾਤਾਰ ਦੀ ਯਾਦ ਤੋਂ ਸੁੰਞਾ ਜੀਵਨ ਵਿਅਰਥ ਹੈ।

*ਨੋਟ :* ਇਹ ਸਲੋਕ ਪਉੜੀ ਨੰ: ੨੩ ਦੇ ਨਾਲ ਦਰਜ ਹੈ।

**ਮ: ੨ ॥**

**ਅਗੀ ਪਾਲਾ ਕਿ ਕਰੇ, ਸੂਰਜ ਕੇਹੀ ਰਾਤਿ ॥**
**ਚੰਦ ਅਨੇਰਾ ਕਿ ਕਰੇ, ਪਉਣ ਪਾਣੀ ਕਿਆ ਜਾਤਿ ॥**
**ਧਰਤੀ ਚੀਜੀ ਕਿ ਕਰੇ, ਜਿਸੁ ਵਿਚਿ ਸਭੁ ਕਿਛੁ ਹੋਇ ॥**
**ਨਾਨਕ ਤਾ ਪਤਿ ਜਾਣੀਐ, ਜਾ ਪਤਿ ਰਖੈ ਸੋਇ ॥੨॥੨੬॥**

***ਪਦ ਅਰਥ :*** ਕਿ—ਕੀ। ਕਿ ਕਰੇ—ਕੀ ਵਿਗਾੜ ਸਕਦਾ ਹੈ? ਕੁਝ ਵਿਗਾੜ ਨਹੀਂ ਸਕਦਾ। ਸੂਰਜ—ਸੂਰਜ ਨੂੰ (ਸੰਪ੍ਰਦਾਨ ਕਾਰਕ)। ਪਉਣ—ਪਉਣ ਨੂੰ। ਚੀਜੀ—ਚੀਜ਼ਾਂ। ਨਾਨਕ—ਹੇ ਨਾਨਕ! ਸੋਇ—ਉਹ ਪ੍ਰਭੂ ਹੀ। ਤਾ—ਤਦੋਂ।

***ਅਰਥ :*** ਅੱਗ ਨੂੰ ਪਾਲਾ ਕੀ ਕਰ ਸਕਦਾ ਹੈ? (ਭਾਵ, ਪਾਲਾ ਅੱਗ ਦਾ ਕੋਈ ਵਿਗਾੜ ਨਹੀਂ ਕਰ ਸਕਦਾ)। ਰਾਤ ਸੂਰਜ ਦਾ ਕੋਈ ਵਿਗਾੜ ਨਹੀਂ ਕਰ ਸਕਦੀ। ਹਨੇਰਾ ਚੰਦ੍ਰਮਾ ਦਾ ਕੋਈ ਨੁਕਸਾਨ ਨਹੀਂ ਕਰ ਸਕਦਾ। ਕੋਈ (ਉੱਚੀ

ਨੀਵੀਂ) ਜਾਤਿ ਹਵਾ ਤੇ ਪਾਣੀ ਨੂੰ ਵਿਗਾੜ ਨਹੀਂ ਸਕਦੀ (ਭਾਵ, ਕੋਈ ਨੀਵੀਂ ਜਾਤਿ ਇਹਨਾਂ ਤੱਤਾਂ ਨੂੰ ਭਿੱਟ ਨਹੀਂ ਸਕਦੀ)। ਜਿਸ ਧਰਤੀ ਵਿਚ ਹਰੇਕ ਚੀਜ਼ ਪੈਦਾ ਹੁੰਦੀ ਹੈ, ਇਹ ਚੀਜ਼ਾਂ (ਆਪਣੇ ਭਾਰ ਆਦਿਕ ਨਾਲ) ਇਸ ਧਰਤੀ ਦਾ ਕੋਈ ਵਿਗਾੜ ਨਹੀਂ ਕਰ ਸਕਦੀਆਂ (ਇਹ ਤਾਂ ਪੈਦਾ ਹੀ ਧਰਤੀ ਵਿਚੋਂ ਹੋਈਆਂ ਹਨ)।

(ਇਸੇ ਤਰ੍ਹਾਂ) ਹੇ ਨਾਨਕ ! ਉਹੀ ਇੱਜ਼ਤ (ਅਸਲੀ) ਸਮਝੋ (ਭਾਵ, ਸਿਰਫ਼ ਉਸੇ ਇੱਜ਼ਤ ਨੂੰ ਕੋਈ ਵਿਗਾੜ ਨਹੀਂ ਸਕਦਾ) ਜੋ ਇੱਜ਼ਤ ਪ੍ਰਭੂ ਵਲੋਂ ਮਿਲੀ ਹੈ (ਪ੍ਰਭੂ-ਦਰ ਤੋਂ ਜੋ ਆਦਰ ਮਿਲੇ, ਉਸ ਨੂੰ ਕੋਈ ਜੀਵ ਵਿਗਾੜ ਨਹੀਂ ਸਕਦਾ, ਇਸ ਦਰਗਾਹੀ ਆਦਰ ਲਈ ਉੱਦਮ ਕਰੋ)।੨।੨੬।

***ਭਾਵ :*** ਦੁਨਿਆਵੀ ਮਾਣ ਕੂੜਾ ਹੈ। ਅਸਲੀ ਇੱਜ਼ਤ ਪ੍ਰਭੂ ਦੀ ਹਜ਼ੂਰੀ ਵਿਚ (ਸੁਰਖ਼-ਰੂਈ ਵਿਚ) ਹੈ।

*ਨੋਟ :* ਇਹ ਸਲੋਕ ਪਉੜੀ ਨੰ: ੨੬ ਨਾਲ ਦਰਜ ਹੈ।

**ਸਲੋਕੁ ਮ: ੨ ॥**
**ਦੀਖਿਆ ਆਖਿ ਬੁਝਾਇਆ, ਸਿਫਤੀ ਸਚਿ ਸਮੇਉ ॥**
**ਤਿਨ ਕਉ ਕਿਆ ਉਪਦੇਸੀਐ, ਜਿਨ ਗੁਰੁ ਨਾਨਕ ਦੇਉ ॥੧॥**

***ਪਦ ਅਰਥ :*** ਦੀਖਿਆ—ਸਿੱਖਿਆ। ਆਖਿ—ਆਖ ਕੇ, ਸੁਣਾ ਕੇ। ਬੁਝਾਇਆ—ਗਿਆਨ ਦਿੱਤਾ ਹੈ। ਸਿਫਤੀ—ਸਿਫ਼ਤਿ-ਸਾਲਾਹ ਦੀ ਰਾਹੀਂ। ਸਚਿ—ਸੱਚ ਵਿਚ। ਸਮੇਉ—ਸਮਾਈ ਦਿੱਤੀ ਹੈ, ਜੋੜਿਆ ਹੈ। ਕਿਆ—ਹੋਰ ਕੀ ? ਨਾਨਕ—ਹੇ ਨਾਨਕ !

***ਅਰਥ :*** ਹੇ ਨਾਨਕ ! ਜਿਨ੍ਹਾਂ ਦਾ ਗੁਰਦੇਵ ਹੈ (ਭਾਵ, ਜਿਨ੍ਹਾਂ ਦੇ ਸਿਰ ਉਤੇ ਗੁਰਦੇਵ ਹੈ), ਜਿਨ੍ਹਾਂ ਨੂੰ (ਗੁਰੂ ਨੇ) ਸਿੱਖਿਆ ਦੇ ਕੇ ਗਿਆਨ ਦਿੱਤਾ ਹੈ, ਤੇ ਸਿਫ਼ਤਿ-ਸਾਲਾਹ ਦੀ ਰਾਹੀਂ ਸੱਚ ਵਿਚ ਜੋੜਿਆ ਹੈ, ਉਹਨਾਂ ਨੂੰ ਕਿਸੇ ਹੋਰ ਉਪਦੇਸ਼ ਦੀ ਲੋੜ ਨਹੀਂ ਰਹਿੰਦੀ (ਭਾਵ, ਪ੍ਰਭੂ ਦੇ ਨਾਮ ਵਿਚ ਜੁੜਨ ਦੀ ਸਿੱਖਿਆ ਤੋਂ ਉੱਚੀ ਹੋਰ ਕੋਈ ਸਿੱਖਿਆ ਨਹੀਂ ਹੈ)।੧।੨੭।

***ਭਾਵ :*** ਪਰਮਾਤਮਾ ਦੇ ਨਾਮ ਵਿਚ ਜੁੜਨ ਦੀ ਸਿੱਖਿਆ ਤੋਂ ਉੱਚੀ ਹੋਰ ਕੋਈ ਸਿੱਖਿਆ ਨਹੀਂ ਹੈ।

*ਨੋਟ :* ਇਹ ਸਲੋਕ ਪਉੜੀ ਨੰ: ੨੭ ਦੇ ਨਾਲ ਦਰਜ ਹੈ। ਮਾਝ ਕੀ ਵਾਰ ਵਿਚ ਗੁਰੂ ਅੰਗਦ ਸਾਹਿਬ ਦੇ ਕੁੱਲ ੧੨ ਸਲੋਕ ਹਨ।

ਵੇਰਵਾ ਇਉਂ ਹੈ :

| | | | |
|---|---|---|---|
| ਪਉੜੀ ਨੰ: | ੨ | ੧ | ਸਲੋਕ |
| ,, | ੩ | ੨ | ,, |
| ,, | ੧੭ | ੧ | ,, |
| ,, | ੧੮ | ੨ | ,, |
| ,, | ੧੯ | ੧ | ,, |
| ,, | ੨੨ | ੨ | ,, |
| ,, | ੨੩ | ੧ | ,, |
| ,, | ੨੬ | ੧ | ,, |
| ,, | ੨੭ | ੧ | ,, |
| | ਜੋੜ | ੧੨ | ਸਲੋਕ |

# ਆਸਾ ਦੀ ਵਾਰ ਮਹਲਾ ੧

**ਮਹਲਾ ੨ ॥**
**ਜੇ ਸਉ ਚੰਦਾ ਉਗਵਹਿ, ਸੂਰਜ ਚੜਹਿ ਹਜਾਰ ॥**
**ਏਤੇ ਚਾਨਣ ਹੋਦਿਆ, ਗੁਰ ਬਿਨੁ ਘੋਰ ਅੰਧਾਰ ॥੨॥੧॥**

***ਪਦ ਅਰਥ :*** ਏਤੇ—ਇਤਨੇ। ਹੋਦਿਆ—ਹੁੰਦਿਆਂ, ਜੇ ਹੋ ਜਾਣ। ਘੋਰ—ਘੁੱਪ। ਅੰਧਾਰ—ਹਨੇਰਾ।

***ਅਰਥ :*** ਜੇ (ਇਕ) ਸੌ ਚੰਦ੍ਰਮਾ ਚੜ੍ਹ ਪੈਣ, ਜੇ ਹਜ਼ਾਰ ਸੂਰਜ ਚੜ੍ਹ ਪੈਣ, ਜੇ ਇਤਨੇ ਭੀ ਚਾਨਣ ਹੋ ਜਾਣ (ਭਾਵ, ਚਾਨਣ ਕਰਨ ਵਾਲੇ ਜੇ ਇਤਨੇ ਭੀ ਚੰਦ੍ਰਮਾ, ਸੂਰਜ ਅਕਾਸ਼ ਵਿਚ ਚੜ੍ਹ ਪੈਣ) ਗੁਰੂ ਤੋਂ ਬਿਨਾ (ਫਿਰ ਭੀ ਮਨੁੱਖ ਦੇ ਅੰਦਰ) ਘੁੱਪ ਹਨੇਰਾ ਹੀ ਰਹਿੰਦਾ ਹੈ (ਭਾਵ, ਸੈਂਕੜੇ ਹਜ਼ਾਰਾਂ ਚੰਦ੍ਰਮਾ ਸੂਰਜਾਂ ਦਾ ਚਾਨਣ ਮਨੁੱਖਤਾ ਦੇ ਰਸਤੇ ਦੀ ਅਗਵਾਈ ਨਹੀਂ ਕਰ ਸਕਦਾ। ਮਨੁੱਖਤਾ ਦਾ ਸਹੀ ਰਸਤਾ ਲੱਭਣ ਵਾਸਤੇ ਸਤਿਗੁਰੂ ਦੀ ਲੋੜ ਹੈ)।੨।੧।

***ਭਾਵ :*** ਮਨੁੱਖਤਾ ਦਾ ਸਹੀ ਰਸਤਾ ਸਤਿਗੁਰੂ ਤੋਂ ਹੀ ਲੱਭਦਾ ਹੈ।

*ਨੋਟ :* ਇਹ ਇਕ ਸਲੋਕ ਪਉੜੀ ਨੰ: ੧ ਦੇ ਨਾਲ ਦਰਜ ਹੈ।

**ਮਹਲਾ ੨ ॥**
**ਇਹ ਜਗੁ ਸਚੈ ਕੀ ਹੈ ਕੋਠੜੀ, ਸਚੇ ਕਾ ਵਿਚਿ ਵਾਸੁ ॥**
**ਇਕਨ੍ਾ ਹੁਕਮਿ ਸਮਾਇ ਲਏ, ਇਕਨ੍ਾ ਹੁਕਮੇ ਕਰੇ ਵਿਣਾਸੁ ॥**
**ਇਕਨ੍ਾ ਭਾਣੈ ਕਢਿ ਲਏ, ਇਕਨ੍ਾ ਮਾਇਆ ਵਿਚਿ ਨਿਵਾਸੁ ॥**
**ਏਵ ਭਿ ਆਖਿ ਨ ਜਾਪਈ, ਜਿ ਕਿਸੈ ਆਣੈ ਰਾਸਿ ॥**
**ਨਾਨਕ ਗੁਰਮੁਖਿ ਜਾਣੀਐ,**
**ਜਾ ਕਉ ਆਪਿ ਕਰੇ ਪਰਗਾਸੁ ॥੩॥੨॥**

***ਪਦ ਅਰਥ :*** ਕੋਠੜੀ—ਨਿੱਕਾ ਜਿਹਾ ਕੋਠਾ, ਰਹਿਣ ਦੀ ਥਾਂ। ਵਿਚਿ—ਇਸ ਕੋਠੜੀ ਵਿਚ। ਵਾਸੁ—ਵਸੇਬਾ, ਰਿਹਾਇਸ਼। ਇਕਨ੍ਹਾ—[ਅੱਖਰ 'ਨ' ਦੇ ਹੇਠ ਅੱਧਾ 'ਹ' ਹੈ] ਕਈ ਜੀਵਾਂ ਨੂੰ। ਹੁਕਮਿ—(ਆਪਣੇ) ਹੁਕਮ ਅਨੁਸਾਰ [ਕਰਣ ਕਾਰਕ, ਇਕ-ਵਚਨ]। ਸਮਾਇ ਲਏ—ਸਮਾਅ ਲੈਂਦਾ ਹੈ, ਲੀਨ ਕਰ ਲੈਂਦਾ ਹੈ, ਆਪਣੇ ਚਰਨਾਂ ਵਿਚ ਜੋੜੀ ਰੱਖਦਾ ਹੈ। ਹੁਕਮੇ—ਹੁਕਮਿ ਹੀ, ਹੁਕਮ ਅਨੁਸਾਰ ਹੀ। ਵਿਨਾਸੁ—ਤਬਾਹੀ। ਭਾਣੈ—ਆਪਣੀ ਰਜ਼ਾ ਅਨੁਸਾਰ [ਲਫ਼ਜ਼ 'ਭਾਣਾ' ਤੋਂ ਕਰਣ ਕਾਰਕ, ਇਕ-ਵਚਨ]। ਏਵ ਭਿ—ਇਸ ਤਰ੍ਹਾਂ ਭੀ। ਏਵ ਭਿ ਆਖਿ—ਇਉਂ ਆਖ ਕੇ ਭੀ, ਇਸ ਤਰ੍ਹਾਂ ਦੱਸ ਕੇ ਭੀ। ਨ ਜਾਪਈ—ਨ ਜਾਪੈ, ਪਤਾ ਨਹੀਂ ਲੱਗਦਾ। ਜਿ—ਕਿ। ਕਿਸੈ—ਕਿਸ ਮਨੁੱਖ ਨੂੰ। ਆਣੈ ਰਾਸਿ—ਰਾਸਿ ਲਿਆਉਂਦਾ ਹੈ, ਸਿੱਧੇ ਰਾਹੇ ਪਾਂਦਾ ਹੈ। ਨਾਨਕ—ਹੇ ਨਾਨਕ! ਗੁਰਮੁਖਿ—ਗੁਰੂ ਵਲ ਮੂੰਹ ਕੀਤਿਆਂ, ਗੁਰੂ ਦੇ ਸਨਮੁਖ ਹੋ ਕੇ, ਗੁਰੂ ਦੀ ਰਾਹੀਂ। ਜਾ ਕਉ—ਜਿਸ ਮਨੁੱਖ ਨੂੰ। ਪਰਗਾਸੁ—ਚਾਨਣ, ਜੀਉਣ ਦੀ ਸਮਝ।

***ਅਰਥ :*** ਇਹ ਜਗਤ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਰਹਿਣ ਦੀ ਥਾਂ ਹੈ, ਪਰਮਾਤਮਾ ਇਸ ਵਿਚ ਵੱਸ ਰਿਹਾ ਹੈ। ਕਈ ਜੀਵਾਂ ਨੂੰ ਪ੍ਰਭੂ ਆਪਣੇ ਹੁਕਮ ਅਨੁਸਾਰ ਆਪਣੇ ਚਰਨਾਂ ਵਿਚ ਜੋੜੀ ਰੱਖਦਾ ਹੈ, ਤੇ, ਕਈ ਜੀਵਾਂ ਨੂੰ ਆਪਣੇ ਹੁਕਮ ਅਨੁਸਾਰ ਹੀ (ਜਗਤ ਦੀ ਮਾਇਆ ਦੇ ਮੋਹ ਵਿਚ ਫਸਾ ਕੇ ਉਹਨਾਂ ਦੇ ਆਤਮਕ ਜੀਵਨ ਦਾ) ਨਾਸ ਕਰ ਦੇਂਦਾ ਹੈ। ਕਈ ਜੀਵਾਂ ਨੂੰ ਆਪਣੀ ਰਜ਼ਾ ਅਨੁਸਾਰ (ਮਾਇਆ ਦੇ ਮੋਹ ਵਿਚੋਂ) ਕੱਢ ਲੈਂਦਾ ਹੈ, ਕਈਆਂ ਨੂੰ ਮਾਇਆ ਵਿਚ ਜੋੜੀ ਰੱਖਦਾ ਹੈ।

ਇਉਂ ਦੱਸ ਕੇ ਭੀ ਇਹ ਪਤਾ ਨਹੀਂ ਲੱਗ ਸਕਦਾ ਕਿ ਪਰਮਾਤਮਾ ਕਿਸ ਮਨੁੱਖ ਨੂੰ (ਜੀਵਨ ਦੇ) ਸਿੱਧੇ ਰਾਹੇ ਪਾਂਦਾ ਹੈ। ਹੇ ਨਾਨਕ! ਜਿਸ ਮਨੁੱਖ ਨੂੰ ਪ੍ਰਭੂ ਆਪ ਹੀ ਚਾਨਣ ਬਖ਼ਸ਼ਦਾ ਹੈ, ਉਸ ਨੂੰ ਗੁਰੂ ਦੀ ਰਾਹੀਂ ਸਮਝ ਪੈ ਜਾਂਦੀ ਹੈ।੩।੨।

***ਭਾਵ :*** ਮਾਇਆ-ਮੋਹ ਦੇ ਕੁਵੱਲੜੇ ਰਾਹ ਤੋਂ ਬਚ ਕੇ ਜੀਵਨ ਦੇ ਸਿੱਧੇ ਰਸਤੇ ਉੱਤੇ ਉਹੀ ਮਨੁੱਖ ਤੁਰਦਾ ਹੈ ਜਿਸ ਨੂੰ ਪਰਮਾਤਮਾ ਕਿਰਪਾ ਕਰ ਕੇ ਸਤਿਗੁਰੂ ਦੀ ਰਾਹੀਂ ਆਪਣੇ ਨਾਮ ਦੀ ਦਾਤਿ ਬਖ਼ਸ਼ਦਾ ਹੈ।

*ਨੋਟ :* ਇਹ ਸਲੋਕ ਪਉੜੀ ਨੰ: ੨ ਨਾਲ ਦਰਜ ਹੈ।

**ਮ: ੨ ॥**
**ਹਉਮੈ ਏਹਾ ਜਾਤਿ ਹੈ, ਹਉਮੈ ਕਰਮ ਕਮਾਹਿ ॥**
**ਹਉਮੈ ਏਈ ਬੰਧਨਾ, ਫਿਰਿ ਫਿਰਿ ਜੋਨੀ ਪਾਹਿ ॥**
**ਹਉਮੈ ਕਿਥਹੁ ਊਪਜੈ, ਕਿਤੁ ਸੰਜਮਿ ਇਹ ਜਾਇ ॥**
**ਹਉਮੈ ਏਹੋ ਹੁਕਮੁ ਹੈ, ਪਇਐ ਕਿਰਤਿ ਫਿਰਾਹਿ ॥**
**ਹਉਮੈ ਦੀਰਘ ਰੋਗੁ ਹੈ, ਦਾਰੂ ਭੀ ਇਸੁ ਮਾਹਿ ॥**
**ਕਿਰਪਾ ਕਰੇ ਜਿ ਆਪਣੀ, ਤਾ ਗੁਰ ਕਾ ਸਬਦੁ ਕਮਾਹਿ ॥**
**ਨਾਨਕੁ ਕਹੈ ਸੁਣਹੁ ਜਨਹੁ, ਇਤੁ ਸੰਜਮਿ ਦੁਖ ਜਾਹਿ ॥੨॥੭॥**

***ਪਦ ਅਰਥ :*** ਹਉਮੈ—ਹਉ ਮੈ, ਮੈਂ ਮੈਂ, ਜੀਵ ਦਾ ਆਪਣੀ 'ਮੈਂ' ਦਾ ਖ਼ਿਆਲ, ਆਪਣੀ ਵੱਖਰੀ ਹਸਤੀ ਦਾ ਖ਼ਿਆਲ, ਪਰਮਾਤਮਾ ਨਾਲੋਂ ਅੱਡਰੀ ਹੋਂਦ ਦਾ ਖ਼ਿਆਲ। ਹਉਮੈ ਜਾਤਿ—ਹਉਮੈ ਦੀ ਜਾਤਿ, ਹਉਮੈ ਦਾ ਕੁਦਰਤੀ ਸੁਭਾਉ, ਹਉਮੈ ਦਾ ਲੱਛਣ। ਏਹਾ—ਇਹੀ। ਹਉਮੈ ਕਰਮ—ਹਉਮੈ ਦੇ ਕੰਮ, ਉਹ ਕੰਮ ਜਿਨ੍ਹਾਂ ਨਾਲ 'ਹਉ' ਬਣੀ ਰਹੇ। ਕਮਾਹਿ—ਜੀਵ ਕਮਾਂਦੇ ਹਨ, ਕਰ ਕੇ ਖੱਟੀ ਖੱਟਦੇ ਹਨ। ਏਈ—ਇਹੀ, ਇਹ ਹੀ। ਬੰਧਨਾ—ਫਾਹੀਆਂ। ਫਿਰਿ ਫਿਰਿ—ਮੁੜ ਮੁੜ। ਪਾਹਿ—ਪੈਂਦੇ ਹਨ। ਕਿਥਹੁ—ਕਿਸ ਥਾਂ ਤੋਂ, ਕਿਸ ਕਾਰਨ। ਊਪਜੈ—ਪੈਦਾ ਹੁੰਦਾ ਹੈ। ਕਿਤੁ ਸੰਜਮਿ—ਕਿਸ ਸੰਜਮ ਨਾਲ, ਕਿਸ ਜੁਗਤੀ ਨਾਲ [ਲਫ਼ਜ਼ 'ਕਿਤੁ' ਕਰਣ ਕਾਰਕ ਇਕ-ਵਚਨ ਹੈ, ਲਫ਼ਜ਼ 'ਕਿਸੁ' ਤੋਂ। 'ਸੰਜਮਿ' ਭੀ ਕਰਣ ਕਾਰਕ ਇਕ-ਵਚਨ ਹੈ, ਲਫ਼ਜ਼ 'ਸੰਜਮ' ਤੋਂ]। ਇਹ—ਇਹ ਹਉਮੈ। ਕਿਰਤਿ—ਕਿਰਤ ਅਨੁਸਾਰ [*ਨੋਟ :* ਵੇਖੋ ਸੋਰਠਿ ਕੀ ਵਾਰ ਮ: ੪ ਵਿਚ ਸਲੋਕ ਨੰ: ੨, ਪਉੜੀ ੨੯ 'ਕਿਰਤੁ ਧਕੇ ਦੇ'। ਇਥੇ ਲਫਜ਼ 'ਕਿਰਤੁ' ਕਰਤਾ ਕਾਰਕ ਇਕ-ਵਚਨ ਹੈ]। ਪਇਐ ਕਿਰਤਿ—ਜੇ ਕਿਰਤਿ ਇਕੱਠੀ ਹੋ ਜਾਏ, ਕਿਰਤ ਦੇ ਪਾਣ ਦੇ ਕਾਰਨ, ਕੀਤੇ ਹੋਏ ਕਰਮਾਂ ਦੇ ਸੰਸਕਾਰਾਂ ਅਨੁਸਾਰ। ਫਿਰਾਹਿ—ਜੀਵ ਫਿਰਦੇ ਹਨ। ਪਇਐ....ਫਿਰਾਹਿ—ਕੀਤੇ ਹੋਏ ਕੰਮਾਂ ਦੇ ਸੰਸਕਾਰਾਂ ਦੇ ਅਸਰ ਹੇਠ ਜੀਵ ਮੁੜ ਉਹਨਾਂ ਹੀ ਕੰਮਾਂ ਨੂੰ ਕਰਨ ਲਈ ਦੌੜਦੇ ਹਨ। ਦੀਰਘ—ਲੰਮਾ, ਢੇਰ ਚਿਰ ਰਹਿਣ ਵਾਲਾ [*ਨੋਟ :* ਕਿਸੇ ਕੁਸੰਗ ਵਿਚ ਪੈ ਕੇ ਜਦੋਂ ਇਕ ਦੋ ਵਾਰੀ ਸ਼ਰਾਬ ਪੀਤਿਆਂ ਕਿਸੇ ਮਨੁੱਖ ਨੂੰ ਸ਼ਰਾਬ ਪੀਣ ਦਾ ਚਸਕਾ ਪੈ ਜਾਂਦਾ ਹੈ ਤਾਂ

ਉਹ ਚਸਕਾ ਹੀ ਮੁੜ ਆਪਣੇ ਆਪ ਉਸ ਨੂੰ ਸ਼ਰਾਬ-ਖ਼ਾਨੇ ਵਲ ਲਈ ਫਿਰਦਾ ਹੈ। ਇਸ ਤਰ੍ਹਾਂ ਉਹ ਚਸਕਾ ਹੋਰ ਵਧੀ ਜਾਂਦਾ ਹੈ, ਹੋਰ ਵਧੀ ਜਾਂਦਾ ਹੈ। ਆਖ਼ਰ ਇਹ ਇਕ ਲੰਮੀ ਵਾਦੀ ਬਣ ਜਾਂਦੀ ਹੈ। ਇਹ ਇਕ ਦੀਰਘ ਰੋਗ ਬਣ ਜਾਂਦਾ ਹੈ। ਇਸ ਤਰ੍ਹਾਂ ਜੋ ਭੀ ਆਦਤ ਇਕ ਵਾਰੀ ਬਣਦੀ ਹੈ, ਉਹ ਆਪਣੇ ਆਪ ਇਸ ਨਿਯਮ ਅਨੁਸਾਰ ਲੰਮੀ ਹੁੰਦੀ ਜਾਂਦੀ ਹੈ]। ਦਾਰੂ ਭੀ—ਇਲਾਜ ਭੀ ਹੈ (ਭਾਵ, ਇਹ ਹਉਮੈ ਰੋਗ ਇਲਾਜ ਤੋਂ ਬਿਨਾ ਨਹੀਂ ਹੈ)। ਇਸੁ ਮਾਹਿ—ਇਸ ਹਉਮੈ ਵਿਚ, ਇਸ ਹਉਮੈ ਦਾ। ਨਾਨਕੁ ਕਹੈ—ਨਾਨਕ ਆਖਦਾ ਹੈ [*ਨੋਟ :* ਲਫ਼ਜ਼ 'ਨਾਨਕ' ਅਤੇ 'ਨਾਨਕੁ' ਦਾ ਵਿਆਕਰਣਿਕ ਫ਼ਰਕ ਚੇਤੇ ਰੱਖਣਾ]। ਇਤੁ—[*ਨੋਟ :* ਲਫ਼ਜ਼ 'ਇਹ' ਤੋਂ ਕਰਣ ਕਾਰਕ ਇਕ-ਵਚਨ] ਇਸ ਦੀ ਰਾਹੀਂ।

***ਅਰਥ :*** ਹਉਮੈ ਦਾ ਸੁਭਾਉ ਇਹੀ ਹੈ (ਭਾਵ, ਜੇ ਰੱਬ ਨਾਲੋਂ ਵੱਖਰੀ ਅਪਣੱਤ ਬਣੀ ਰਹੇ ਤਾਂ ਉਸ ਦਾ ਸਿੱਟਾ ਇਹੀ ਨਿਕਲਦਾ ਹੈ) ਕਿ ਜੀਵ ਉਹੀ ਕੰਮ ਕਰਦੇ ਰਹਿੰਦੇ ਹਨ ਜਿਨ੍ਹਾਂ ਨਾਲ ਇਹ ਵੱਖਰੀ ਹੋਂਦ ਟਿਕੀ ਰਹੇ। ਇਸ ਵੱਖਰੀ ਅਪਣੱਤ ਦੀਆਂ ਫਾਹੀਆਂ ਭੀ ਇਹੀ ਹਨ (ਭਾਵ, ਵੱਖਰੀ ਹੋਂਦ ਦੇ ਆਸਰੇ ਕੀਤੇ ਹੋਏ ਕੰਮਾਂ ਦੇ ਸੰਸਕਾਰ-ਰੂਪ ਜ਼ੰਜੀਰ ਭੀ ਅਜਿਹੇ ਹੀ ਹੁੰਦੇ ਹਨ ਕਿ ਇਹਨਾਂ ਦੇ ਅੰਦਰ ਘਿਰੇ ਹੋਏ ਜੀਵ) ਮੁੜ ਮੁੜ ਜੂਨਾਂ ਵਿਚ ਪੈਂਦੇ ਹਨ।

(ਸੁਤੇ ਹੀ ਮਨ ਵਿਚ ਪ੍ਰਸ਼ਨ ਉੱਠਦਾ ਹੈ ਕਿ ਜੀਵ ਦਾ) ਇਹ ਅੱਡਰੀ ਹਸਤੀ ਵਾਲਾ ਭਰਮ ਕਿਥੋਂ ਪੈਦਾ ਹੁੰਦਾ ਹੈ ਅਤੇ ਕਿਸ ਤਰੀਕੇ ਨਾਲ ਇਹ ਦੂਰ ਹੋ ਸਕਦਾ ਹੈ। (ਇਸ ਦਾ ਉੱਤਰ ਇਹ ਹੈ ਕਿ) ਸ਼ਖ਼ਸੀਅਤ (ਬਨਾਣ ਵਾਲਾ ਪਰਮਾਤਮਾ ਦਾ) ਹੁਕਮ ਹੀ ਹੈ (ਜਿਸ ਦੇ ਕਾਰਨ) ਜੀਵ ਪਿਛਲੇ ਕੀਤੇ ਕੰਮਾਂ ਦੇ ਸੰਸਕਾਰਾਂ ਅਨੁਸਾਰ ਮੁੜ ਉਹਨਾਂ ਹੀ ਕੰਮਾਂ ਨੂੰ ਕਰਨ ਵਲ ਦੌੜਦੇ ਹਨ (ਭਾਵ, ਪਹਿਲੀ ਹੀ ਸ਼ਖ਼ਸੀਅਤ ਨੂੰ ਕਾਇਮ ਰੱਖਣ ਵਾਲੇ ਕੰਮ ਕਰਨਾ ਲੋਚਦੇ ਹਨ)।

ਇਹ ਹਉਮੈ ਇਕ ਲੰਮਾ ਰੋਗ ਹੈ, ਪਰ ਇਹ ਲਾ-ਇਲਾਜ ਨਹੀਂ ਹੈ। ਜੇ ਪਰਮਾਤਮਾ ਕਿਰਪਾ ਕਰੇ ਤਾਂ ਜੀਵ ਗੁਰੂ ਦਾ ਸ਼ਬਦ ਕਮਾਂਦੇ ਹਨ। ਨਾਨਕ ਆਖਦਾ ਹੈ—ਹੇ ਲੋਕੋ! ਸੁਣੋ, ਇਸ ਤਰੀਕੇ ਨਾਲ (ਹਉਮੈ ਦੇ ਲੰਮੇ ਰੋਗ ਤੋਂ ਪੈਦਾ ਹੋਏ ਇਹ) ਦੁਖ ਦੂਰ ਹੋ ਜਾਂਦੇ ਹਨ।੨।੭।

***ਭਾਵ :*** ਜਨਮਾਂ-ਜਨਮਾਂਤਰਾਂ ਦੀਆਂ ਬਣੀਆਂ ਵਾਦੀਆਂ ਦੀ ਹੱਦ-ਬੰਦੀ

ਵਿਚੋਂ ਮਨੁੱਖ ਆਪਣੇ ਉੱਦਮ ਨਾਲ ਨਹੀਂ ਨਿਕਲ ਸਕਦਾ, ਦੁਖੀ ਹੁੰਦਾ ਹੋਇਆ ਭੀ ਉਸੇ ਕੈਦ ਨੂੰ ਪਸੰਦ ਕਰਦਾ ਹੈ। ਪਰਮਾਤਮਾ ਆਪ ਹੀ ਮਿਹਰ ਕਰ ਕੇ ਸਤਿਗੁਰੂ ਦੀ ਰਾਹੀਂ ਚੰਗੇ ਜੀਵਨ ਦੀ ਸੂਝ ਪਾਂਦਾ ਹੈ।

*ਨੋਟ:* ਇਹ ਸਲੋਕ ਪਉੜੀ ਨੰ: ੭ ਨਾਲ ਦਰਜ ਹੈ।

**ਮ: ੨ ॥**

**ਜੋਗ ਸਬਦੰ ਗਿਆਨ ਸਬਦੰ, ਬੇਦ ਸਬਦੰ ਬ੍ਰਾਹਮਣਹ ॥**
**ਖਤ੍ਰੀ ਸਬਦੰ ਸੂਰ ਸਬਦੰ, ਸੂਦ੍ਰ ਸਬਦੰ ਪਰਾਕ੍ਰਿਤਹ ॥**
**ਸਰਬ ਸਬਦੰ ਏਕ ਸਬਦੰ, ਜੇ ਕੋ ਜਾਣੈ ਭੇਉ ॥**
**ਨਾਨਕੁ ਤਾ ਕਾ ਦਾਸੁ ਹੈ, ਸੋਈ ਨਿਰੰਜਨ ਦੇਉ ॥੩॥੧੨॥**

***ਪਦ ਅਰਥ :*** ਸਬਦੰ—ਗੁਰੂ ਦਾ ਬਚਨ, ਗੁਰੂ ਦਾ ਉਪਦੇਸ਼, ਗੁਰੂ ਦਾ ਹੁਕਮ, ਜੀਵ ਦਾ ਧਰਮ। ਜੋਗ ਸਬਦੰ—ਜੋਗ ਦਾ ਧਰਮ। ਸਬਦੰ ਬ੍ਰਾਹਮਣਹ—ਬ੍ਰਾਹਮਣਾਂ ਦਾ ਧਰਮ। ਸੂਰ ਸਬਦੰ—ਸੂਰਮਿਆਂ ਵਾਲੇ ਕੰਮ, ਸੂਰਮਤਾ। ਪਰਾਕ੍ਰਿਤਹ—ਪਰਾਈ ਕਿਰਤ, ਦੂਜਿਆਂ ਦੀ ਸੇਵਾ ਕਰਨੀ। ਸਰਬ ਸਬਦੰ—ਸਾਰਿਆਂ ਧਰਮਾਂ ਦਾ ਧਰਮ, ਸਭ ਤੋਂ ਸ੍ਰੇਸ਼ਟ ਧਰਮ। ਏਕ ਸਬਦੰ—ਇਕ ਪਰਮਾਤਮਾ ਦਾ ਸਿਮਰਨ ਰੂਪ ਧਰਮ। ਭੇਉ—ਭੇਤ। ਸੋਈ—ਉਹੀ ਮਨੁੱਖ। ਨਿਰੰਜਨ—[ਨਿਰ-ਅੰਜਨ] ਮਾਇਆ ਤੋਂ ਰਹਿਤ ਪ੍ਰਭੂ। ਅੰਜਨ—ਸੁਰਮਾ, ਕਾਲਖ।

***ਅਰਥ :*** ਜੋਗ ਦਾ ਧਰਮ ਗਿਆਨ ਪ੍ਰਾਪਤ ਕਰਨਾ (ਭਾਵ, ਬ੍ਰਹਮ ਦੀ ਵਿਚਾਰ ਕਰਨਾ ਮਿਥਿਆ ਗਿਆ ਹੈ), ਬ੍ਰਾਹਮਣ ਦਾ ਧਰਮ ਵੇਦਾਂ ਦੀ ਵਿਚਾਰ (ਮੰਨਿਆ ਗਿਆ) ਹੈ। ਖੱਤ੍ਰੀਆਂ ਦਾ ਧਰਮ ਸੂਰਮਿਆਂ ਵਾਲੇ ਕੰਮ ਕਰਨਾ ਹੈ, ਅਤੇ ਸ਼ੂਦਰਾਂ ਦਾ ਧਰਮ (ਮਿਥਿਆ ਗਿਆ) ਹੈ ਦੂਜਿਆਂ ਦੀ ਸੇਵਾ ਕਰਨੀ।

ਪਰ ਸਾਰਿਆਂ ਧਰਮਾਂ ਦਾ ਮੁੱਖ ਧਰਮ ਇਹ ਹੈ ਕਿ ਇਕ ਪਰਮਾਤਮਾ ਦਾ ਸਿਮਰਨ ਕਰੀਏ (ਇਹ ਧਰਮ ਸਭ ਜੀਵਾਂ ਲਈ ਸਾਂਝਾ ਤੇ ਸ੍ਰੇਸ਼ਟ ਹੈ)। ਜੋ ਮਨੁੱਖ ਇਸ ਭੇਤ ਨੂੰ ਜਾਣਦਾ ਹੈ, ਨਾਨਕ ਉਸ ਦਾ ਦਾਸ ਹੈ। ਉਹ ਮਨੁੱਖ ਪਰਮਾਤਮਾ ਦਾ ਰੂਪ ਹੋ ਜਾਂਦਾ ਹੈ (ਭਾਵ, ਵਿਕਾਰਾਂ ਦੀ ਮਾਰ ਤੋਂ ਉੱਚਾ ਹੋ ਸਕਦਾ ਹੈ)।੩।੧੨।

***ਭਾਵ :*** ਮਨੁੱਖ ਚਾਹੇ ਕਿਸੇ ਭੀ ਜਾਤਿ ਵਰਨ ਦਾ ਹੋਵੇ, ਹਰੇਕ ਵਾਸਤੇ ਮਨੁੱਖਤਾ ਦਾ ਧਰਮ ਸਾਂਝਾ ਹੈ ਤੇ ਉਹ ਹੈ ਪਰਮਾਤਮਾ ਦਾ ਸਿਮਰਨ। ਸਿਮਰਨ ਦੀ ਰਾਹੀਂ ਹੀ ਮਨੁੱਖ ਸੁੱਚੇ ਜੀਵਨ ਵਾਲਾ ਬਣ ਸਕਦਾ ਹੈ।

**ਮ: ੨ ॥**
**ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾ ਤ ਆਤਮਾ ॥**
**ਆਤਮਾ ਬਾਸੁਦੇਵਸ੍ਹਿ, ਜੇ ਕੋ ਜਾਣੈ ਭੇਉ ॥**
**ਨਾਨਕੁ ਤਾ ਕਾ ਦਾਸੁ ਹੈ, ਸੋਈ ਨਿਰੰਜਨ ਦੇਉ ॥੪॥੧੨॥**

***ਪਦ ਅਰਥ :*** ਏਕ ਕ੍ਰਿਸਨੰ—ਇਕ ਪਰਮਾਤਮਾ। ਸਰਬ ਦੇਵਾ ਆਤਮਾ—ਸਾਰੇ ਦੇਵਤਿਆਂ ਦਾ ਆਤਮਾ। ਦੇਵ ਦੇਵਾ ਆਤਮਾ—ਦੇਵਤਿਆਂ ਦੇ ਦੇਵਤਿਆਂ ਦਾ ਆਤਮਾ। ਤ—ਭੀ। ਵਾਸੁਦੇਵ—[ਜਿਵੇਂ ਸ਼ਬਦ 'ਕ੍ਰਿਸ਼ਨ' ਦਾ ਅਰਥ 'ਪਰਮਾਤਮਾ' ਭੀ ਹੈ, ਤਿਵੇਂ ਕ੍ਰਿਸ਼ਨ ਜੀ ਦਾ ਇਹ ਨਾਮ 'ਵਾਸਦੇਵ' ਭੀ ਪਰਮਾਤਮਾ ਦੇ ਅਰਥ ਵਿਚ ਹੀ ਵਰਤਣਾ ਹੈ] ਪਰਮਾਤਮਾ। ਬਾਸੁਦੇਵਸ੍ਹਿ—ਪਰਮਾਤਮਾ ਦਾ ['ਸਜ' ਸੰਸਕ੍ਰਿਤ ਵਿਚ ਸੰਬੰਧ ਕਾਰਕ ਦਾ ਚਿਹਨ ਹੈ]। ਬਾਸੁਦੇਵਸ੍ਹਿ ਆਤਮਾ—ਪ੍ਰਭੂ ਦਾ ਆਤਮਾ। ਨਿਰੰਜਨ—ਅੰਜਨ ਤੋਂ ਰਹਿਤ ਹਰੀ [ਅੰਜਨ—ਮਾਇਆ, ਕਾਲਖ]।

***ਅਰਥ :*** ਇਕ ਪਰਮਾਤਮਾ ਹੀ ਸਾਰੇ ਦੇਵਤਿਆਂ ਦਾ ਆਤਮਾ ਹੈ, ਦੇਵਤਿਆਂ ਦੇ ਦੇਵਤਿਆਂ ਦਾ ਭੀ ਆਤਮਾ ਹੈ। ਜੋ ਮਨੁੱਖ ਪਰਮਾਤਮਾ ਦੇ ਆਤਮਾ ਦਾ ਭੇਤ ਜਾਣ ਲੈਂਦਾ ਹੈ, ਨਾਨਕ ਉਸ ਮਨੁੱਖ ਦਾ ਦਾਸ ਹੈ। ਉਹ ਮਨੁੱਖ ਪਰਮਾਤਮਾ ਦਾ ਰੂਪ ਹੋ ਜਾਂਦਾ ਹੈ (ਭਾਵ, ਵਿਕਾਰਾਂ ਦੀ ਮਾਰ ਤੋਂ ਉੱਚਾ ਹੋ ਜਾਂਦਾ ਹੈ)।੪।੧੨।

***ਭਾਵ :*** ਪਰਮਾਤਮਾ ਦੇ ਸਿਮਰਨ ਦੀ ਰਾਹੀਂ ਪਰਮਾਤਮਾ ਨਾਲ ਪਾਈ ਹੋਈ ਸਾਂਝ ਹੀ ਵਿਕਾਰਾਂ ਦੀ ਮਾਰ ਤੋਂ ਬਚਾ ਕੇ ਮਨੁੱਖ ਦੇ ਜੀਵਨ ਨੂੰ ਉੱਚਾ ਸੁੱਚਾ ਬਣਾ ਸਕਦੀ ਹੈ।

*ਨੋਟ:* ਇਹ ਦੋਵੇਂ ਸਲੋਕ ਪਉੜੀ ਨੰ: ੧੨ ਦੇ ਨਾਲ ਦਰਜ ਹਨ।

**ਸਲੋਕੁ ਮ: ੨॥**
**ਏਹ ਕਿਨੇਹੀ ਆਸਕੀ, ਦੂਜੈ ਲਗੈ ਜਾਇ॥**
**ਨਾਨਕ ਆਸਕੁ ਕਾਂਢੀਐ, ਸਦ ਹੀ ਰਹੈ ਸਮਾਇ॥**
**ਚੰਗੈ ਚੰਗਾ ਕਰਿ ਮੰਨੇ, ਮੰਦੈ ਮੰਦਾ ਹੋਇ॥**
**ਆਸਕੁ ਏਹੁ ਨ ਆਖੀਐ, ਜਿ ਲੇਖੈ ਵਰਤੈ ਸੋਇ॥੧॥੨੧॥**

***ਪਦ ਅਰਥ :*** ਕਿਨੇਹੀ ਆਸਕੀ—ਕਿਹੋ ਜਿਹੀ ਆਸ਼ਕੀ ? ਸੱਚੀ ਆਸ਼ਕੀ ਨਹੀਂ, ਸੱਚਾ ਪ੍ਰੇਮ ਨਹੀਂ ਹੈ। ਦੂਜੈ—(ਆਪਣੇ ਪ੍ਰੀਤਮ ਨੂੰ ਛੱਡ ਕੇ) ਕਿਸੇ ਹੋਰ ਵਿਚ। ਨਾਨਕ—ਹੇ ਨਾਨਕ। ਕਾਂਢੀਐ—ਕਿਹਾ ਜਾਂਦਾ ਹੈ, ਕਹੀਦਾ ਹੈ। ਸਦ ਹੀ—ਸਦਾ ਹੀ। ਚੰਗੈ—ਚੰਗੇ (ਕੰਮ) ਨੂੰ, (ਆਪਣੇ ਪਿਆਰੇ ਵਲੋਂ ਹੋਏ ਕਿਸੇ) ਚੰਗੇ ਕੰਮ ਨੂੰ। ਮੰਦੈ ਮੰਦਾ ਹੋਇ—(ਆਪਣੇ ਸੱਜਣ ਵਲੋਂ ਹੋਏ ਕਿਸੇ) ਮਾੜੇ ਕੰਮ ਨੂੰ (ਵੇਖ ਕੇ ਆਖੇ ਕਿ ਇਹ) ਮਾੜਾ ਕੰਮ ਹੋਇਆ ਹੈ। ਜਿ ਸੋਇ—ਜੇ ਉਹ ਮਨੁੱਖ, ਜਿਹੜਾ ਮਨੁੱਖ। [*ਨੋਟ :* ਲਫ਼ਜ਼ 'ਏਹ' ਅਤੇ 'ਏਹੁ' ਦਾ ਫ਼ਰਕ ਚੇਤੇ ਰੱਖਣਾ। 'ਏਹ' ਇਸਤ੍ਰੀ ਲਿੰਗ ਹੈ, ਅਤੇ 'ਏਹੁ' ਪੁਲਿੰਗ ਹੈ]।

***ਅਰਥ :*** (ਜੇ ਕੋਈ ਪ੍ਰੇਮੀ ਜੀਊੜਾ ਆਪਣੇ ਪਿਆਰੇ ਤੋਂ ਬਿਨਾਂ) ਕਿਸੇ ਹੋਰ ਵਿਚ (ਭੀ) ਚਿੱਤ ਜੋੜ ਲਏ, ਤਾਂ ਉਸ ਦੇ ਇਸ਼ਕ ਨੂੰ ਸੱਚਾ ਇਸ਼ਕ ਨਹੀਂ ਆਖਿਆ ਜਾ ਸਕਦਾ। ਹੇ ਨਾਨਕ ! ਉਹੀ ਮਨੁੱਖ ਸੱਚਾ ਆਸ਼ਕ ਕਿਹਾ ਜਾ ਸਕਦਾ ਹੈ ਜੋ ਹਰ ਵੇਲੇ (ਆਪਣੇ ਹੀ ਪ੍ਰੀਤਮ ਦੀ ਯਾਦ ਵਿਚ) ਡੁੱਬਾ ਰਹੇ।

(ਆਪਣੇ ਪਿਆਰੇ ਵਲੋਂ ਹੋਏ ਕਿਸੇ) ਚੰਗੇ ਕੰਮ ਨੂੰ ਤੱਕ ਕੇ ਆਖੇ ਕਿ ਇਹ ਚੰਗਾ ਕੰਮ ਹੈ, ਪਰ ਮਾੜੇ ਕੰਮ ਨੂੰ ਵੇਖ ਕੇ ਆਖੇ ਕਿ ਇਹ ਮਾੜਾ ਕੰਮ ਹੈ (ਭਾਵ, ਆਪਣੇ ਪਿਆਰੇ ਵਲੋਂ ਆਏ ਕਿਸੇ ਸੁਖ ਨੂੰ ਤਾਂ ਹੱਸ ਕੇ ਕਬੂਲ ਕਰੇ ਪਰ ਦੁਖ ਨੂੰ ਵੇਖ ਕੇ ਘਾਬਰ ਜਾਏ) ਉਹ ਮਨੁੱਖ ਭੀ, ਹੇ ਨਾਨਕ ! ਸੱਚਾ ਆਸ਼ਕ ਨਹੀਂ ਕਿਹਾ ਜਾ ਸਕਦਾ, ਕਿਉਂਕਿ ਉਹ ਲੇਖੇ ਗਿਣ ਗਿਣ ਕੇ ਪਿਆਰ ਦੀ ਸਾਂਝ ਬਣਾਂਦਾ ਹੈ।੧।੨੧।

***ਭਾਵ :*** ਪਰਮਾਤਮਾ ਦੇ ਭਗਤ ਦੇ ਇਹ ਦੋ ਜ਼ਰੂਰੀ ਲੱਛਣ ਹਨ : (੧) ਚਾਹੇ ਕੋਈ ਭੀ ਕਿਰਤ-ਕਾਰ ਕਰਦਾ ਹੋਵੇ ਉਸ ਦੀ ਸੁਰਤਿ ਪਰਮਾਤਮਾ ਵਲ ਝੁਕੀ

ਰਹੇ, (੨) ਜੀਵਨ ਵਿਚ ਵਾਪਰਦੇ ਸੁਖ ਦੁਖ ਨੂੰ ਪਰਮਾਤਮਾ ਦੀ ਰਜ਼ਾ ਸਮਝ ਕੇ ਅਡੋਲ-ਚਿੱਤ ਰਹੇ।

**ਮਹਲਾ ੨ ॥**
**ਸਲਾਮੁ ਜਬਾਬੁ ਦੋਵੈ ਕਰੇ, ਮੁੰਢਹੁ ਘੁਥਾ ਜਾਇ ॥**
**ਨਾਨਕ ਦੋਵੈ ਕੂੜੀਆ, ਥਾਇ ਨ ਕਾਈ ਪਾਇ ॥੨॥੨੧॥**

***ਪਦ ਅਰਥ :*** ਸਲਾਮੁ—ਸਿਰ-ਨਿਵਾਈ, ਨਿੰਮ੍ਰਤਾ। ਜਬਾਬੁ—ਇਤਰਾਜ਼, ਸ਼ੱਕ, ਨਾਂਹ-ਨੁੱਕਰ। ਮੁੰਢਹੁ—ਉੱਕਾ ਹੀ। ਦੋਵੈ—ਦੋਵੇਂ ਗੱਲਾਂ, (ਭਾਵ, ਕਦੇ ਸਿਰ ਨਿਵਾਣਾ ਤੇ ਕਦੇ ਅੱਗੇ ਬੋਲ ਪੈਣਾ)। ਕਾਈ—ਦੋਹਾਂ ਗੱਲਾਂ ਵਿਚੋਂ ਕੋਈ ਭੀ। ਥਾਇ—ਥਾਂ-ਸਿਰ, ਥਾਂ 'ਤੇ। ਥਾਇ ਨ ਪਾਇ—ਕਬੂਲ ਨਹੀਂ ਪੈਂਦੀ [*ਨੋਟ :* ਲਫ਼ਜ਼ 'ਥਾਇ' ਲਫ਼ਜ਼ 'ਥਾਉ' ਤੋਂ ਅਧਿਕਰਣ ਕਾਰਕ ਇਕ-ਵਚਨ ਹੈ। ਇਸੇ ਤਰ੍ਹਾਂ 'ਨਾਉ' ਤੋਂ 'ਨਾਇ', 'ਭਾਉ' ਤੋਂ 'ਭਾਇ' ਹੈ।]

***ਅਰਥ :*** (ਜੋ ਮਨੁੱਖ ਆਪਣੇ ਮਾਲਕ-ਪ੍ਰਭੂ ਦੇ ਹੁਕਮ ਅੱਗੇ ਕਦੇ ਤਾਂ) ਸਿਰ ਨਿਵਾਂਦਾ ਹੈ, ਅਤੇ ਕਦੇ (ਉਸ ਦੇ ਕੀਤੇ ਉਤੇ) ਇਤਰਾਜ਼ ਕਰਦਾ ਹੈ, ਉਹ (ਮਾਲਕ ਦੀ ਰਜ਼ਾ ਦੇ ਰਾਹ ਉਤੇ ਤੁਰਨ ਤੋਂ) ਉੱਕਾ ਹੀ ਖੁੰਝਿਆ ਜਾ ਰਿਹਾ ਹੈ। ਹੇ ਨਾਨਕ! ਇਹ ਸਿਰ-ਨਿਵਾਈ ਅਤੇ ਇਤਰਾਜ਼ ਦੋਵੇਂ ਹੀ ਝੂਠੇ (ਰਸਤੇ) ਹਨ, ਇਹਨਾਂ ਦੋਹਾਂ ਵਿਚੋਂ ਕੋਈ ਗੱਲ ਭੀ (ਮਾਲਕ ਦੇ ਦਰ 'ਤੇ) ਕਬੂਲ ਨਹੀਂ ਪੈਂਦੀ।੨।੨੧।

***ਭਾਵ :*** ਪਰਮਾਤਮਾ ਦੇ ਭਗਤ ਦਾ ਇਹ ਜ਼ਰੂਰੀ ਲੱਛਣ ਹੈ ਕਿ ਉਹ ਜੀਵਨ ਵਿਚ ਵਾਪਰਦੇ ਸੁਖ ਦੁਖ ਵੇਲੇ ਅਡੋਲ-ਚਿੱਤ ਰਹੇ।

*ਨੋਟ :* ਇਹ ਸਲੋਕ ਪਉੜੀ ਨੰ: ੨੧ ਦੇ ਨਾਲ ਦਰਜ ਹਨ।

**ਸਲੋਕੁ ਮਹਲਾ ੨ ॥**
**ਚਾਕਰੁ ਲਗੈ ਚਾਕਰੀ, ਨਾਲੇ ਗਾਰਬੁ ਵਾਦੁ ॥**
**ਗਲਾ ਕਰੇ ਘਣੇਰੀਆ, ਖਸਮ ਨ ਪਾਏ ਸਾਦੁ ॥**
**ਆਪੁ ਗਵਾਇ ਸੇਵਾ ਕਰੇ, ਤਾ ਕਿਛੁ ਪਾਏ ਮਾਨੁ ॥**
**ਨਾਨਕ ਜਿਸ ਨੋ ਲਗਾ ਤਿਸੁ ਮਿਲੈ, ਲਗਾ ਸੋ ਪਰਵਾਨੁ ॥੧॥**

***ਪਦ ਅਰਥ :*** ਚਾਕਰੀ—ਨੌਕਰੀ। ਨਾਲੇ—ਤੇ ਨਾਲ ਨਾਲ, ਭਾਵ, ਚਾਕਰੀ ਭੀ ਕਰੇ ਤੇ ਨਾਲੇ। ਗਾਰਬੁ—[ਲਫ਼ਜ਼ 'ਗਾਰਬੁ' ਲਫ਼ਜ਼ 'ਗਰਬ' ਦਾ ਵਿਸ਼ੇਸ਼ਣ ਹੈ।] ਗਰਬ-ਭਰਿਆ, ਗਰਬ ਵਾਲਾ, ਅਹੰਕਾਰ ਵਾਲਾ, ਅਹੰਕਾਰ-ਭਰਿਆ। ਵਾਦੁ—ਝਗੜਾ। ਗਾਰਬੁ ਵਾਦੁ—ਅਹੰਕਾਰ-ਭਰਿਆ ਝਗੜਾ। ਘਣੇਰੀਆ—ਬਹੁਤੀਆਂ। ਸਾਦੁ—ਪ੍ਰਸੰਨਤਾ, ਖ਼ੁਸ਼ੀ। ਖਸਮ ਸਾਦੁ—ਖਸਮ ਦੀ ਪ੍ਰਸੰਨਤਾ। ਆਪੁ—ਆਪਣੇ ਆਪ ਨੂੰ, ਅਪਣੱਤ, ਹਉਮੈ, ਅਹੰਕਾਰ। ਗਵਾਇ—ਗਵਾ ਕੇ। ਜਿਸ ਨੋ ਲਗਾ—ਜਿਸ ਮਾਲਕ ਨੂੰ ਲੱਗਾ, ਜਿਸ ਮਾਲਕ ਦੀ ਸੇਵਾ ਕਰਦਾ ਹੈ। ਤਿਸੁ—ਉਸ ਮਾਲਕ ਨੂੰ। ਲਗਾ ਸੋ—ਸੋ (ਮਨੁੱਖ) ਲੱਗਾ ਹੋਇਆ, ਸੋ ਲੱਗਾ ਹੋਇਆ ਮਨੁੱਖ, ਮਾਲਕ ਦੀ ਸੇਵਾ ਕਰਦਾ ਉਹ ਮਨੁੱਖ।

***ਅਰਥ :*** ਜੇ ਕੋਈ ਨੌਕਰ ਆਪਣੇ ਮਾਲਕ ਦੀ ਨੌਕਰੀ ਭੀ ਕਰੇ, ਤੇ ਨਾਲ ਨਾਲ ਆਪਣੇ ਮਾਲਕ ਅੱਗੇ ਆਕੜ ਦੀਆਂ ਗੱਲਾਂ ਭੀ ਕਰੀ ਜਾਏ, ਅਤੇ ਇਹੋ ਜਿਹੀਆਂ ਬਾਹਲੀਆਂ ਗੱਲਾਂ ਮਾਲਕ ਦੇ ਸਾਹਮਣੇ ਕਰੇ, ਤਾਂ ਉਹ ਨੌਕਰ ਮਾਲਕ ਦੀ ਖ਼ੁਸ਼ੀ ਹਾਸਲ ਨਹੀਂ ਕਰ ਸਕਦਾ।

(ਜਦ) ਮਨੁੱਖ ਆਪਣਾ ਆਪ ਮਿਟਾ ਕੇ (ਮਾਲਕ ਦੀ) ਸੇਵਾ ਕਰੇ ਤਦ ਹੀ ਉਸ ਨੂੰ (ਮਾਲਕ ਦੇ ਦਰ ਤੋਂ) ਕੁਝ-ਆਦਰ ਮਿਲਦਾ ਹੈ, ਤਦੋਂ ਹੀ, ਹੇ ਨਾਨਕ! ਉਹ ਮਨੁੱਖ ਆਪਣੇ ਉਸ ਮਾਲਕ ਨੂੰ ਮਿਲ ਪੈਂਦਾ ਹੈ ਜਿਸ ਦੀ ਸੇਵਾ ਵਿਚ ਲੱਗਾ ਹੋਇਆ ਹੈ। (ਆਪਣਾ ਆਪ ਗਵਾ ਕੇ ਸੇਵਾ ਵਿਚ) ਲੱਗਾ ਹੋਇਆ ਮਨੁੱਖ ਹੀ (ਮਾਲਕ ਦੇ ਦਰ 'ਤੇ) ਕਬੂਲ ਪੈਂਦਾ ਹੈ।੧।

***ਭਾਵ :*** ਬੰਦਗੀ ਕਰਨ ਵਾਲੇ ਵਾਸਤੇ ਇਹ ਜ਼ਰੂਰੀ ਹੈ ਕਿ ਹਉਮੈ ਅਹੰਕਾਰ ਦੂਰ ਕਰੇ।

**ਮਹਲਾ ੨ ॥**
**ਜੋ ਜੀਇ ਹੋਇ ਸੁ ਉਗਵੈ, ਮੁਹ ਕਾ ਕਹਿਆ ਵਾਉ ॥**
**ਬੀਜੇ ਬਿਖੁ ਮੰਗੈ ਅੰਮ੍ਰਿਤੁ, ਵੇਖਹੁ ਏਹੁ ਨਿਆਉ ॥੨॥**

***ਪਦ ਅਰਥ :*** ਜੀਇ—ਜੀਉ ਵਿਚ, ਜੀ ਵਿਚ, ਮਨ ਵਿਚ [*ਨੋਟ :* ਲਫ਼ਜ਼ 'ਜੀਉ' ਤੋਂ ਲਫ਼ਜ਼ 'ਜੀਇ' ਅਧਿਕਰਣ ਕਾਰਕ ਇਕ-ਵਚਨ]। ਉਗਵੈ—ਪਰਗਟ ਹੁੰਦਾ ਹੈ। ਮੁਹ ਕਾ ਕਹਿਆ—ਮੂੰਹ ਦਾ ਆਖਿਆ ਹੋਇਆ, ਜ਼ਬਾਨੀ

ਆਖਿਆ ਹੋਇਆ ਬਚਨ। ਵਾਉ—ਹਵਾ, ਪਉਣ (ਭਾਵ, ਪਉਣ ਵਾਂਗ ਓਪਰਾ ਓਪਰਾ)। ਬਿਖੁ—ਜ਼ਹਿਰ। ਵੇਖਹੁ ਏਹੁ ਨਿਆਉ—ਇਸ ਨਿਆਂ ਨੂੰ ਵੇਖੋ, ਇਹ ਕੋਈ ਨਿਆਂ ਦੀ ਗੱਲ ਨਹੀਂ ਹੈ।

***ਅਰਥ :*** ਜੋ ਕੁਝ ਮਨੁੱਖ ਦੇ ਦਿਲ ਵਿਚ ਹੁੰਦਾ ਹੈ ਉਹੀ ਪਰਗਟ ਹੁੰਦਾ ਹੈ (ਭਾਵ, ਜਿਹੋ ਜਿਹੀ ਮਨੁੱਖ ਦੀ ਨੀਅਤ ਹੁੰਦੀ ਹੈ ਤਿਹੋ ਜਿਹਾ ਉਸ ਨੂੰ ਫਲ ਮਿਲਦਾ ਹੈ)। (ਜੇ ਅੰਦਰ ਨੀਅਤ ਕੁਝ ਹੋਰ ਹੋਵੇ, ਤਾਂ ਉਸ ਦੇ ਉਲਟ) ਮੂੰਹੋਂ ਆਖ ਦੇਣਾ ਵਿਅਰਥ ਹੈ। ਇਹ ਕੋਈ ਨਿਆਂ ਦੀ ਗੱਲ ਨਹੀਂ ਹੈ (ਭਾਵ, ਇਹ ਨਹੀਂ ਹੋ ਸਕਦਾ) ਕਿ ਮਨੁੱਖ ਬੀਜਦਾ ਰਹੇ ਜ਼ਹਿਰ (ਭਾਵ, ਨੀਅਤ ਤਾਂ ਵਿਕਾਰਾਂ ਵਲ ਰਹੇ, ਪਰ ਉਸ ਦੇ ਫਲ ਵਜੋਂ) ਮੰਗਦਾ ਰਹੇ ਅੰਮ੍ਰਿਤ।੨।

***ਭਾਵ :*** ਮਨੁੱਖ ਦਾ ਆਚਰਨ ਅੰਦਰਲੀ ਨੀਅਤ ਅਨੁਸਾਰ ਹੀ ਬਣਦਾ ਹੈ, ਅੰਦਰੋਂ ਹੋਰ ਤੇ ਬਾਹਰੋਂ ਹੋਰ ਵਾਲੀ ਠੱਗੀ ਨਿਭ ਨਹੀਂ ਸਕਦੀ।

**ਮਹਲਾ ੨ ॥**
**ਨਾਲਿ ਇਆਣੇ ਦੋਸਤੀ, ਕਦੇ ਨ ਆਵੈ ਰਾਸਿ ॥**
**ਜੇਹਾ ਜਾਣੈ ਤੇਹੋ ਵਰਤੈ, ਵੇਖਹੁ ਕੋ ਨਿਰਜਾਸਿ ॥**
**ਵਸਤੂ ਅੰਦਰਿ ਵਸਤੁ ਸਮਾਵੈ, ਦੂਜੀ ਹੋਵੈ ਪਾਸਿ ॥**
**ਸਾਹਿਬ ਸੇਤੀ ਹੁਕਮੁ ਨ ਚਲੈ, ਕਹੀ ਬਣੈ ਅਰਦਾਸਿ ॥**
**ਕੂੜਿ ਕਮਾਣੈ ਕੂੜੋ ਹੋਵੈ, ਨਾਨਕ ਸਿਫਤਿ ਵਿਗਾਸਿ ॥੩॥**

***ਪਦ ਅਰਥ :*** ਨ ਆਵੈ ਰਾਸਿ—ਸਿਰੇ ਨਹੀਂ ਚੜ੍ਹਦੀ, ਤੋੜ ਨਹੀਂ ਨਿਭਦੀ। ਜੇਹਾ ਜਾਣੈ—ਜਿਹੋ ਜਿਹੀ ਉਸ (ਅੰਞਾਣ) ਦੀ ਸਮਝ ਹੁੰਦੀ ਹੈ। ਤੇਹੋ ਵਰਤੈ—ਉਹੋ ਜਿਹਾ ਉਹ ਕੰਮ ਕਰਦਾ ਹੈ। ਕੋ—ਕੋਈ ਭੀ ਮਨੁੱਖ। ਨਿਰਜਾਸਿ—ਨਿਰਣਾ ਕਰ ਕੇ, ਪਰਖ ਕੇ। ਸਮਾਵੈ—ਸਮਾ ਸਕਦੀ ਹੈ, ਪੈ ਸਕਦੀ ਹੈ। ਪਾਸਿ—ਪਾਸੇ, ਲਾਂਭੇ, ਵੱਖਰੀ। ਬਣੈ—ਫਬਦੀ ਹੈ। ਕਹੀ—ਆਖੀ ਹੋਈ। ਅਰਦਾਸਿ—ਅਰਜ਼, ਬੇਨਤੀ, ਨਿੰਮ੍ਰਤਾ। ਕੂੜਿ ਕਮਾਣੈ—ਠੱਗੀ ਦੀ ਕਮਾਈ ਕੀਤਿਆਂ, ਧੋਖੇ ਦਾ ਕੰਮ ਕੀਤਿਆਂ, ਛਲ ਕੀਤਿਆਂ, ਜੇ ਧੋਖੇ ਦਾ ਕੰਮ ਕੀਤਾ ਜਾਏ [*ਨੋਟ :* ਇਸ ਕਿਸਮ ਦੇ ਵਿਆਕਰਣਿਕ ਵਾਕੰਸ਼ ਗੁਰਬਾਣੀ ਵਿਚ ਬਹੁਤ

ਮਿਲਦੇ ਹਨ। ਵੇਖੋ ਰਾਮਕਲੀ ਕੀ ਵਾਰ ਮ: ੩ ਦੀ ਪਉੜੀ ਨੰ: ੧੬ ਨਾਲ ਸਲੋਕ ਨੰ: ੧ ਦੇ ਪਦ ਅਰਥ]। ਵਿਗਾਸਿ—ਵਿਗਸੀਦਾ ਹੈ, ਅੰਦਰ ਖਿੜ ਆਉਂਦਾ ਹੈ। ਵਸਤੂ—[*ਨੋਟ :* ਲਫ਼ਜ਼ 'ਵਸਤੂ' ਇਸਤ੍ਰੀ ਲਿੰਗ ਹੈ, ਪਰ ਇਹ ਸਦਾ ( ੁ ) ਅੰਤ ਹੈ। ਇਸ ਵਰਗੇ ਕੁਝ ਹੋਰ ਲਫ਼ਜ਼ ਭੀ ਹਨ, ਜਿਵੇਂ ਜਿੰਦੁ, ਖਾਕੁ। ਇਹਨਾਂ ਲਫ਼ਜ਼ਾਂ ਦੇ ਨਾਲ ਜੇ ਕੋਈ 'ਸੰਬੰਧਕ' ਵਰਤਿਆ ਜਾਏ, ਤਾਂ ਇਸ ( ੁ ) ਦੇ ਥਾਂ ( ੂ ) ਹੋ ਜਾਂਦੇ ਹਨ, ਵਸਤੁ ਤੋਂ ਵਸਤੂ, ਜਿੰਦੁ ਤੋਂ ਜਿੰਦੂ, ਖਾਕੁ ਤੋਂ ਖਾਕੂ ਬਣ ਜਾਂਦਾ ਹੈ]।

***ਅਰਥ :*** ਕੋਈ ਭੀ ਮਨੁੱਖ ਪਰਖ ਕੇ ਵੇਖ ਲਏ, ਕਿਸੇ ਅੰਵਾਣ ਨਾਲ ਲਾਈ ਹੋਈ ਮਿੱਤਰਤਾ ਕਦੇ ਸਿਰੇ ਨਹੀਂ ਚੜ੍ਹਦੀ, ਕਿਉਂਕਿ ਉਸ ਅੰਵਾਣ ਦਾ ਰਵੱਈਆ ਉਹੋ ਜਿਹਾ ਹੀ ਰਹਿੰਦਾ ਹੈ ਜਿਹੋ ਜਿਹੀ ਉਸ ਦੀ ਸਮਝ ਹੁੰਦੀ ਹੈ, (ਇਸੇ ਤਰ੍ਹਾਂ ਇਸ ਮੂਰਖ ਮਨ ਦੇ ਆਖੇ ਲੱਗਿਆਂ ਕਦੇ ਲਾਭ ਨਹੀਂ ਹੁੰਦਾ, ਇਹ ਮਨ ਆਪਣੀਆਂ ਵਾਦੀਆਂ ਅਨੁਸਾਰ ਵਿਕਾਰਾਂ ਵਲ ਹੀ ਲਈ ਫਿਰਦਾ ਹੈ)।

ਕਿਸੇ ਇਕ ਚੀਜ਼ ਵਿਚ ਕੋਈ ਹੋਰ ਚੀਜ਼ ਤਦੋਂ ਹੀ ਪੈ ਸਕਦੀ ਹੈ, ਜੇ ਉਸ ਵਿਚੋਂ ਪਹਿਲੀ ਪਈ ਚੀਜ਼ ਕੱਢ ਲਈ ਜਾਏ (ਇਸੇ ਤਰ੍ਹਾਂ ਇਸ ਮਨ ਨੂੰ ਪ੍ਰਭੂ ਵਲ ਜੋੜਨ ਲਈ ਇਹ ਜ਼ਰੂਰੀ ਹੈ ਕਿ ਇਸ ਦਾ ਪਹਿਲਾ ਬਣਿਆ ਸੁਭਾਉ ਬਦਲਿਆ ਜਾਏ)। ਖਸਮ-ਪ੍ਰਭੂ ਨਾਲ ਹੁਕਮ ਕੀਤਾ ਹੋਇਆ ਕਾਮਯਾਬ ਨਹੀਂ ਹੋ ਸਕਦਾ, ਉਸ ਦੇ ਅੱਗੇ ਨਿੰਮ੍ਰਤਾ ਹੀ ਫਬਦੀ ਹੈ।

ਹੇ ਨਾਨਕ ! ਧੋਖੇ ਦਾ ਕੰਮ ਕੀਤਿਆਂ ਧੋਖਾ ਹੀ ਹੁੰਦਾ ਹੈ (ਭਾਵ, ਜਿਤਨਾ ਚਿਰ ਮਨੁੱਖ ਦੁਨੀਆ ਦੇ ਧੰਧਿਆਂ ਵਿਚ ਲੱਗਾ ਰਹਿੰਦਾ ਹੈ ਉਤਨਾ ਚਿਰ ਚਿੰਤਾ ਵਿਚ ਹੀ ਫਸਿਆ ਰਹਿੰਦਾ ਹੈ, ਮਨ) ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤਿਆਂ ਹੀ ਖਿੜਦਾ ਹੈ।੩।

***ਭਾਵ :*** ਮਨ ਦੇ ਪਿੱਛੇ ਤੁਰਿਆਂ ਕਦੇ ਜੀਵਨ ਉੱਚਾ ਨਹੀਂ ਹੋ ਸਕਦਾ। ਇਸ ਮਨ ਨੂੰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਜੋੜੋ, ਤਾਕਿ ਇਸ ਦਾ ਪੁਰਾਣਾ ਸੁਭਾਉ ਬਦਲੇ, ਤੇ ਪਰਮਾਤਮਾ ਦੀ ਰਜ਼ਾ ਮਿੱਠੀ ਲਗ ਸਕੇ। ਤਦੋਂ ਹੀ ਅੰਦਰ ਸ਼ਾਂਤੀ ਪੈਦਾ ਹੋਵੇਗੀ।

**ਮਹਲਾ ੨ ॥**
**ਨਾਲਿ ਇਆਣੇ ਦੋਸਤੀ, ਵਡਾਰੂ ਸਿਉ ਨੇਹੁ ॥**
**ਪਾਣੀ ਅੰਦਰਿ ਲੀਕ ਜਿਉ, ਤਿਸ ਦਾ ਥਾਉ ਨ ਥੇਹੁ ॥੪॥**

***ਪਦ ਅਰਥ :*** ਵਡਾਰੂ—ਵੱਡਾ ਮਨੁੱਖ, ਮਾਇਆਧਾਰੀ।

***ਅਰਥ :*** ਅੰਞਾਣ ਨਾਲ ਮਿੱਤਰਤਾ, ਜਾਂ ਆਪਣੇ ਨਾਲੋਂ ਵੱਡੇ ਨਾਲ (ਮਾਇਆਧਾਰੀ ਨਾਲ) ਪਿਆਰ—ਇਹ ਇਉਂ ਹਨ ਜਿਵੇਂ ਪਾਣੀ ਵਿਚ ਲੀਕ ਹੈ, ਉਸ ਲੀਕ ਦਾ ਕੋਈ ਨਿਸ਼ਾਨ ਨਹੀਂ ਰਹਿੰਦਾ।੪।

***ਭਾਵ :*** ਮਨ ਦੀ ਅਗਵਾਈ ਜੀਵ ਨੂੰ ਸੰਸਾਰ-ਸਮੁੰਦਰ ਦੇ ਪਾਰਲੇ ਕੰਢੇ ਨਹੀਂ ਅਪੜਾ ਸਕਦੀ।

**ਮਹਲਾ ੨ ॥**
**ਹੋਇ ਇਆਣਾ ਕਰੇ ਕੰਮੁ, ਆਣਿ ਨ ਸਕੈ ਰਾਸਿ ॥**
**ਜੇ ਇਕ ਅਧ ਚੰਗੀ ਕਰੇ, ਦੂਜੀ ਭੀ ਵੇਰਾਸਿ ॥੫॥੨੨॥**

***ਪਦ ਅਰਥ :*** ਇਕ ਅਧ—ਥੋੜਾ-ਬਹੁਤਾ, ਕੋਈ ਇਕ ਕੰਮ। ਵੇਰਾਸਿ—ਉਲਟ-ਪੁਲਟ, ਖ਼ਰਾਬ।

***ਅਰਥ :*** ਜੇ ਕੋਈ ਅੰਞਾਣ (ਭਾਵ, ਮਨਮੁਖ) ਹੋਵੇ ਤੇ ਉਹ ਕੋਈ ਕੰਮ ਕਰੇ, ਉਹ ਕੰਮ ਨੂੰ ਸਿਰੇ ਨਹੀਂ ਚਾੜ੍ਹ ਸਕਦਾ। ਜੇ ਭਲਾ ਉਹ ਕਦੇ ਕੋਈ ਮਾੜਾ ਮੋਟਾ ਕੰਮ ਕਰ ਭੀ ਲਏ, ਤਾਂ ਭੀ ਦੂਜੇ ਕੰਮ ਨੂੰ ਵਿਗਾੜ ਦਏਗਾ।੫।੨੨।

***ਭਾਵ :*** ਮਨ ਦੀ ਅਗਵਾਈ ਵਿਚ ਤੁਰਿਆਂ ਜੀਵਨ ਦਾ ਸਹੀ ਰਸਤਾ ਨਹੀਂ ਲੱਭ ਸਕਦਾ। ਇਹ ਆਪਣੀਆਂ ਵਾਦੀਆਂ ਅਨੁਸਾਰ ਜ਼ਰੂਰ ਉਕਾਈ ਖਾ ਹੀ ਜਾਂਦਾ ਹੈ।

*ਨੋਟ :* ਗੁਰੂ ਅੰਗਦ ਦੇਵ ਜੀ ਦੇ ਇਹ ਪੰਜ ਸਲੋਕ ਪਉੜੀ ਨੰ: ੨੨ ਨਾਲ ਦਰਜ ਹਨ।

**ਸਲੋਕੁ ਮਹਲਾ ੨ ॥**
**ਏਹ ਕਿਨੇਹੀ ਦਾਤਿ, ਆਪਸ ਤੇ ਜੋ ਪਾਈਐ ॥**
**ਨਾਨਕ ਸਾ ਕਰਮਾਤਿ, ਸਾਹਿਬ ਤੁਠੈ ਜੋ ਮਿਲੈ ॥੧॥੨੩॥**

***ਪਦ ਅਰਥ :*** ਦਾਤਿ—ਬਖ਼ਸ਼ਸ਼। ਆਪਸ ਤੇ—ਆਪਣੇ ਆਪ ਤੋਂ, ਆਪਣੇ ਉੱਦਮ ਨਾਲ। ਕਰਮਾਤਿ—(ਫ਼ਾ: ਕਰਾਮਤ) ਬਖ਼ਸ਼ਸ਼, ਦਾਤਿ [ਨੋਟ : ਇਹ ਲਫ਼ਜ਼ 'ਕਰਮਾਤਿ' ਲਫ਼ਜ਼ 'ਕਰਾਮਾਤਿ' ਨਹੀਂ ਹੈ। ਲਫ਼ਜ਼ 'ਦਾਤਿ' ਦੇ ਨਾਲ 'ਬਖ਼ਸ਼ਸ਼' ਅਰਥ ਵਾਲਾ ਲਫ਼ਜ਼ ਹੀ ਢੁਕ ਸਕਦਾ ਹੈ]। ਤੁਠੈ—ਪਰਸੰਨ ਹੋਇਆਂ।

***ਅਰਥ :*** ਜੇ ਆਖੀਏ ਕਿ ਮੈਂ ਆਪਣੇ ਉੱਦਮ ਨਾਲ ਇਹ ਚੀਜ਼ ਲਈ ਹੈ, ਤਾਂ ਇਹ (ਮਾਲਕ ਵਲੋਂ) ਬਖ਼ਸ਼ਸ਼ ਨਹੀਂ ਅਖਵਾ ਸਕਦੀ। ਹੇ ਨਾਨਕ ! ਬਖ਼ਸ਼ਸ਼ ਉਹੀ ਹੈ ਜੋ ਮਾਲਕ ਦੇ ਪਰਸੰਨ ਹੋਇਆਂ ਮਿਲਦੀ ਹੈ।੧।

***ਭਾਵ :*** ਪਰਮਾਤਮਾ ਦੇ ਨਾਮ ਦੀ ਦਾਤਿ ਉਸ ਦੀ ਮਿਹਰ ਨਾਲ ਹੀ ਮਿਲਦੀ ਹੈ।

**ਮਹਲਾ ੨ ॥**
**ਏਹ ਕਿਨੇਹੀ ਚਾਕਰੀ, ਜਿਤੁ ਭਉ ਖਸਮ ਨ ਜਾਇ ॥**
**ਨਾਨਕ ਸੇਵਕੁ ਕਾਢੀਐ, ਜਿ ਸੇਤੀ ਖਸਮ ਸਮਾਇ ॥੨॥੨੩॥**

***ਪਦ ਅਰਥ :*** ਕਿਨੇਹੀ—ਕਿਹੋ ਜਿਹੀ ? ਠੀਕ ਨਹੀਂ। ਜਿਤੁ—ਜਿਸ ਦੀ ਰਾਹੀਂ, ਜਿਸ (ਚਾਕਰੀ) ਦੇ ਕਰਨ ਨਾਲ। ਭਉ ਖਸਮ—ਖਸਮ ਦਾ ਭਉ। ਕਾਢੀਐ—ਆਖੀਦਾ ਹੈ, ਕਿਹਾ ਜਾਂਦਾ ਹੈ। ਜਿ—ਜੋ ਸੇਵਕ। ਸੇਤੀ—ਨਾਲ। ਸਮਾਇ—ਲੀਨ ਹੋ ਜਾਏ, ਇਕ-ਰੂਪ ਹੋ ਜਾਏ। ਚਾਕਰੀ—ਸੇਵਾ।

***ਅਰਥ :*** ਜਿਸ ਸੇਵਾ ਦੇ ਕਰਨ ਨਾਲ (ਸੇਵਕ ਦੇ ਦਿਲ ਵਿਚੋਂ) ਆਪਣੇ ਮਾਲਕ ਦਾ ਡਰ ਦੂਰ ਨਾ ਹੋਵੇ, ਉਹ ਸੇਵਾ ਅਸਲ ਸੇਵਾ ਨਹੀਂ ਹੈ। ਹੇ ਨਾਨਕ ! ਉਹੀ ਮਨੁੱਖ ਸੱਚਾ ਸੇਵਕ ਅਖਵਾਂਦਾ ਹੈ ਜੋ ਆਪਣੇ ਮਾਲਕ ਦੇ ਨਾਲ ਇਕ-ਰੂਪ ਹੋ ਜਾਂਦਾ ਹੈ।੨।੨੩।

***ਭਾਵ :*** ਪ੍ਰਭੂ ਦਾ ਸਿਮਰਨ ਜੀਵ ਨੂੰ ਉਸ ਨਾਲ ਇਕ-ਰੂਪ ਕਰ ਦੇਂਦਾ ਹੈ। ਵਿੱਥ ਨਹੀਂ ਰਹਿ ਜਾਂਦੀ।

*ਨੋਟ :* ਗੁਰੂ ਅੰਗਦ ਸਾਹਿਬ ਦੇ ਇਹ ਦੋ ਸਲੋਕ ਪਉੜੀ ਨੰ: ੨੩ ਦੇ ਨਾਲ ਦਰਜ ਹਨ।

**ਮਹਲਾ ੨ ॥**
**ਆਪੇ ਸਾਜੇ ਕਰੇ ਆਪਿ, ਜਾਈ ਭਿ ਰਖੈ ਆਪਿ ॥**
**ਤਿਸੁ ਵਿਚਿ ਜੰਤ ਉਪਾਇ ਕੈ, ਦੇਖੈ ਥਾਪਿ ਉਥਾਪਿ ॥**
**ਕਿਸ ਨੋ ਕਹੀਐ ਨਾਨਕਾ, ਸਭੁ ਕਿਛੁ ਆਪੇ ਆਪਿ ॥੨॥੨੪॥**

***ਪਦ ਅਰਥ :*** ਆਪੇ—ਆਪ ਹੀ। ਜਾਈ—ਪੈਦਾ ਕੀਤੀ ਹੋਈ ਸ੍ਰਿਸ਼ਟੀ ਨੂੰ [*ਨੋਟ :* ਪਉੜੀ ਨੰ: ੨੩ ਦੇ ਲਫ਼ਜ਼ 'ਜਾਇ' ਦਾ ਫ਼ਰਕ ਚੇਤੇ ਰੱਖਣਾ। ਜਾਇ—ਜਾਂਦਾ ਹੈ। ਜਾਈ—ਪੈਦਾ ਕੀਤੀ ਹੋਈ ਸ੍ਰਿਸ਼ਟੀ]। ਰਖੈ—ਸੰਭਾਲ ਕਰਦਾ ਹੈ, ਰਾਖੀ ਕਰਦਾ ਹੈ। ਤਿਸੁ ਵਿਚਿ—ਇਸ ਸ੍ਰਿਸ਼ਟੀ ਵਿਚ। ਉਪਾਇ ਕੈ—ਪੈਦਾ ਕਰ ਕੇ। ਥਾਪਿ—ਥਾਪ ਕੇ, ਟਿਕਾ ਕੇ। ਉਥਾਪਿ—ਨਾਸ ਕਰ ਕੇ। ਸਭੁ ਕਿਛੁ—(ਭਾਵ) ਸਭ ਕੁਝ ਕਰਨ ਦੇ ਸਮਰੱਥ। ਦੇਖੈ—ਸੰਭਾਲ ਕਰਦਾ ਹੈ।

***ਅਰਥ :*** ਪ੍ਰਭੂ ਆਪ ਹੀ ਸ੍ਰਿਸ਼ਟੀ ਨੂੰ ਪੈਦਾ ਕਰਦਾ ਹੈ, ਆਪ ਹੀ ਇਸ ਨੂੰ ਸਜਾਂਦਾ ਹੈ, ਸ੍ਰਿਸ਼ਟੀ ਦੀ ਸੰਭਾਲ ਭੀ ਆਪ ਹੀ ਕਰਦਾ ਹੈ। ਇਸ ਸ੍ਰਿਸ਼ਟੀ ਵਿਚ ਜੀਵਾਂ ਨੂੰ ਪੈਦਾ ਕਰ ਕੇ (ਇਹਨਾਂ ਦੀ) ਸੰਭਾਲ ਕਰਦਾ ਹੈ, ਆਪ ਹੀ ਟਿਕਾਂਦਾ ਹੈ ਤੇ ਆਪ ਹੀ ਢਾਹੁੰਦਾ ਹੈ।

ਹੇ ਨਾਨਕ! ਉਸ (ਪਰਮਾਤਮਾ ਤੋਂ ਬਿਨਾ) ਕਿਸੇ ਹੋਰ ਦੇ ਅੱਗੇ ਫ਼ਰਿਆਦ ਨਹੀਂ ਹੋ ਸਕਦੀ, ਉਹ ਆਪ ਹੀ ਸਭ ਕੁਝ ਕਰਨ ਦੇ ਸਮਰੱਥ ਹੈ।੨।੨੪।

***ਭਾਵ :*** ਜੀਵਾਂ ਨੂੰ ਪੈਦਾ ਕਰਨ ਵਾਲਾ ਪ੍ਰਭੂ ਜੀਵਾਂ ਦੀ ਸੰਭਾਲ ਭੀ ਆਪ ਹੀ ਕਰਦਾ ਹੈ, ਉਹ ਆਪ ਹੀ ਸਭ ਕੁਝ ਕਰਨ ਦੇ ਸਮਰੱਥ ਹੈ।

*ਨੋਟ :* ਆਸਾ ਦੀ ਵਾਰ ਵਿਚ ਗੁਰੂ ਅੰਗਦ ਦੇਵ ਜੀ ਦੇ ਕੁਲ ੧੫ ਸਲੋਕ ਹਨ। ਇਹਨਾਂ ਦਾ ਪਉੜੀ-ਵਾਰ ਵੇਰਵਾ ਇਉਂ ਹੈ :

| | | |
|---|---|---|
| ਪਉੜੀ ਨੰ: | ੧ | ੧ ਸਲੋਕ |
| ,, | ੨ | ੧ ,, |
| ,, | ੭ | ੧ ,, |
| ,, | ੧੨ | ੨ ,, |
| ,, | ੨੧ | ੨ ,, |
| ,, | ੨੨ | ੫ ,, |
| ,, | ੨੩ | ੨ ,, |
| ,, | ੨੪ | ੧ ,, |
| | ਜੋੜ | ੧੫ ਸਲੋਕ |

# ਸੋਰਠਿ ਕੀ ਵਾਰ ਮਹਲਾ ੪

**ਮ: ੨ ॥**
**ਨਕਿ ਨਥ, ਖਸਮ ਹਥਿ, ਕਿਰਤੁ ਧਕੇ ਦੇ ॥**
**ਜਹਾ ਦਾਣੇ ਤਹਾਂ ਖਾਣੇ, ਨਾਨਕਾ ਸਚੁ ਹੇ ॥੨॥੨੯॥**

***ਪਦ ਅਰਥ :*** ਨਕਿ—ਨੱਕ ਵਿਚ। ਖਸਮ ਹਥਿ—ਖਸਮ ਦੇ ਹੱਥਾਂ ਵਿਚ [*ਨੋਟ :* ਹਥਿ—ਹੱਥ ਵਿਚ। ਹਥ—ਹੱਥਾਂ ਵਿਚ]। ਕਿਰਤੁ—ਕੀਤਾ ਹੋਇਆ ਕੰਮ, ਪਿਛਲੇ ਕੀਤੇ ਹੋਏ ਕੰਮਾਂ ਅਨੁਸਾਰ ਬਣਿਆ ਹੋਇਆ ਸੁਭਾਉ। ਧਕੇ ਦੇ—ਧੱਕੇ ਦੇ ਰਿਹਾ ਹੈ, ਧੱਕ ਰਿਹਾ ਹੈ, ਪ੍ਰੇਰ ਰਿਹਾ ਹੈ। ਹੇ—ਹੈ।

***ਅਰਥ :*** ਹੇ ਨਾਨਕ! ਜੀਵ ਦੇ ਨੱਕ ਵਿਚ (ਰਜ਼ਾ ਦੀ) ਨੱਥ (ਨਕੇਲ) ਹੈ ਜੋ ਖਸਮ-ਪ੍ਰਭੂ ਦੇ ਹੱਥਾਂ ਵਿਚ ਹੈ। ਪਿਛਲੇ ਕੀਤੇ ਕੰਮਾਂ ਅਨੁਸਾਰ ਬਣਿਆ ਹੋਇਆ ਸੁਭਾਉ (ਹੁਣ ਜੀਵ ਨੂੰ) ਧੱਕ ਕੇ ਚਲਾ ਰਿਹਾ ਹੈ। ਸੱਚ ਇਹ ਹੈ ਕਿ (ਰਜ਼ਾ ਅਤੇ ਕਿਰਤ ਅਨੁਸਾਰ) ਜਿਥੇ ਜਿਥੇ ਜੀਵ ਦਾ ਦਾਣਾ-ਪਾਣੀ ਹੁੰਦਾ ਹੈ, ਉਥੇ ਉਥੇ ਇਸ ਨੇ ਖਾਣਾ ਹੁੰਦਾ ਹੈ।੨।੨੯।

***ਭਾਵ :*** ਜੀਵ ਦੀ ਪਿਛਲੀ ਕਿਰਤ ਅਤੇ ਪਰਮਾਤਮਾ ਦੀ ਰਜ਼ਾ ਅਨੁਸਾਰ ਜੀਵ ਦਾ ਦਾਣਾ-ਪਾਣੀ ਇਸ ਨੂੰ ਭਟਕਣਾ ਵਿਚ ਪਾਈ ਰੱਖਦਾ ਹੈ।

*ਨੋਟ :* ਸੋਰਠਿ ਕੀ ਵਾਰ ਵਿਚ ਗੁਰੂ ਅੰਗਦ ਸਾਹਿਬ ਦਾ ਸਿਰਫ਼ ਇਹ ਇਕੋ ਸਲੋਕ ਹੈ, ਜੋ ਪਉੜੀ ਨੰ: ੨੯ ਦੇ ਨਾਲ ਦਰਜ ਹੈ।

# ਸੂਹੀ ਕੀ ਵਾਰ ਮਹਲਾ ੩

**ਸਲੋਕ ਮ: ੨ ॥**
**ਜਿਨੀ ਚਲਣੁ ਜਾਣਿਆ, ਸੇ ਕਿਉ ਕਰਹਿ ਵਿਥਾਰ ॥**
**ਚਲਣ ਸਾਰ ਨ ਜਾਣਨੀ, ਕਾਜ ਸਵਾਰਣਹਾਰ ॥੧॥੭॥**

***ਪਦ ਅਰਥ :*** ਸੇ—ਉਹ ਮਨੁੱਖ। ਜਿਨ੍ਹੀ—[*ਨੋਟ :* ਅੱਖਰ 'ਨ' ਦੇ ਹੇਠ ਅੱਧਾ 'ਹ' ਹੈ]। ਕਿਉ ਕਰਹਿ ਵਿਥਾਰ—ਕਿਉਂ ਖਿਲਾਰੇ ਖਿਲਾਰਨ ? ਬਹੁਤੇ ਖਿਲਾਰੇ ਨਹੀਂ ਖਿਲਾਰਦੇ। ਚਲਣ ਸਾਰ—ਚੱਲਣ ਦੀ ਸਾਰ, ਚਲੇ ਜਾਣ ਦਾ ਖ਼ਿਆਲ ਭੀ। ਕਾਜ ਸਵਾਰਣਹਾਰ—(ਨਿਰੇ ਦੁਨੀਆ ਦੇ) ਕੰਮ ਨਜਿੱਠਣ ਵਾਲੇ ਬੰਦੇ।

***ਅਰਥ :*** ਉਹ ਮਨੁੱਖ ਦੁਨੀਆ ਦੇ ਬਹੁਤੇ ਖਿਲਾਰੇ ਨਹੀਂ ਖਿਲਾਰਦੇ (ਭਾਵ, ਮਨ ਨੂੰ ਜਗਤ ਦੇ ਧੰਧਿਆਂ ਵਿਚ ਨਹੀਂ ਖਿਲਾਰ ਦੇਂਦੇ, ਬਹੁਤੀਆਂ ਮੱਲਾਂ ਨਹੀਂ ਮੱਲਦੇ) ਜਿਨ੍ਹਾਂ ਇਹ ਸਮਝ ਲਿਆ ਹੈ ਕਿ ਇਥੋਂ ਆਖ਼ਰ ਚਲੇ ਜਾਣਾ ਹੈ। ਪਰ ਨਿਰੇ ਦੁਨੀਆ ਦੇ ਕੰਮ ਨਜਿੱਠਣ ਵਾਲੇ ਬੰਦੇ (ਇਥੋਂ ਅੰਤ) ਚਲੇ ਜਾਣ ਦਾ ਖ਼ਿਆਲ ਭੀ (ਮਨ ਵਿਚ) ਨਹੀਂ ਲਿਆਉਂਦੇ।੧।੭।

***ਭਾਵ :*** ਮੱਲਾਂ ਮੱਲਣੀਆਂ ਮਨੁੱਖਾ ਜੀਵਨ ਦਾ ਸਹੀ ਰਸਤਾ ਨਹੀਂ ਹੈ।

**ਮ: ੨ ॥**
**ਰਾਤਿ ਕਾਰਣਿ ਧਨੁ ਸੰਚੀਐ, ਭਲਕੇ ਚਲਣੁ ਹੋਇ ॥**
**ਨਾਨਕ ਨਾਲਿ ਨ ਚਲਈ, ਫਿਰਿ ਪਛੁਤਾਵਾ ਹੋਇ ॥੨॥੭॥**

***ਪਦ ਅਰਥ :*** ਰਾਤਿ ਕਾਰਣਿ—ਰਾਤ ਦੇ ਨਿਰਬਾਹ ਦੀ ਖ਼ਾਤਰ। ਸੰਚੀਐ—ਇਕੱਠਾ ਕਰੀਏ। ਭਲਕੇ—ਰਾਤ ਮੁੱਕ ਜਾਣ 'ਤੇ, ਅਗਲੇ ਭਲਕ,

ਸਵੇਰੇ। ਚਲਣੁ ਹੋਇ—ਜੇ ਤੁਰ ਪੈਣਾ ਹੋਵੇ, ਜੇ ਕੂਚ ਕਰਨਾ ਹੋਵੇ। ਨਾਨਕ—ਹੇ ਨਾਨਕ! ਫਿਰਿ—ਤਾਂ। ਪਛੁਤਾਵਾ—ਅਫ਼ਸੋਸ, ਭਝੱਤਰੀ।

***ਅਰਥ :*** ਹੇ ਨਾਨਕ! ਜੇ ਸਿਰਫ਼ ਇਕ ਰਾਤ ਦੇ ਨਿਰਬਾਹ ਦੀ ਖ਼ਾਤਰ ਧਨ ਇਕੱਠਾ ਕਰੀਏ, ਤੇ ਅਗਲੇ ਭਲਕ (ਉਥੋਂ) ਤੁਰ ਪੈਣਾ ਹੋਵੇ, (ਤੁਰਨ ਲੱਗਿਆਂ ਉਹ ਧਨ) ਨਾਲ ਜਾ ਨਾ ਸਕੇ, ਤਾਂ ਬੜੇ ਹੱਥ ਮਲਣੇ ਪੈਂਦੇ ਹਨ।੨।੭।

***ਭਾਵ :*** ਇਸ ਥੋੜ੍ਹ-ਦਿਨੇ ਜੀਵਨ ਵਾਸਤੇ ਧਨ ਇਕੱਠਾ ਕਰੀ ਜਾਣਾ ਸਿਆਣਪ ਦੀ ਗੱਲ ਨਹੀਂ ਹੈ।

*ਨੋਟ :* ਇਹਨਾਂ ਦੋਹਾਂ ਸਲੋਕਾਂ ਵਿਚ ਗੁਰੂ ਅੰਗਦ ਸਾਹਿਬ ਜੀ ਫ਼ੁਰਮਾਂਦੇ ਹਨ ਕਿ ਇਸ ਥੋੜ੍ਹ-ਵਿਤੀ ਜ਼ਿੰਦਗੀ ਦੀ ਖ਼ਾਤਰ ਬਹੁਤੀਆਂ ਮੱਲਾਂ ਮੱਲਣੀਆਂ ਨਹੀਂ ਚਾਹੀਦੀਆਂ, ਜਾਇਦਾਦ ਨਹੀਂ ਬਨਾਣੀ ਚਾਹੀਦੀ। ਪਰ ਅਸਾਡਾ ਰੋਜ਼ਾਨਾ ਜੀਵਨ ਇਸ ਦੇ ਬਿਲਕੁਲ ਉਲਟ ਜਾ ਰਿਹਾ ਹੈ। ਸੋਚਣ ਦੀ ਲੋੜ ਹੈ ਕਿ ਸਾਡੇ ਸਮਾਜਿਕ ਤੇ ਆਰਥਿਕ ਜੀਵਨ ਵਿਚ ਕਿਥੇ ਨੁਕਸ ਹੈ, ਜੋ ਸਾਨੂੰ ਗੁਰੂ ਦੇ ਦੱਸੇ ਆਦਰਸ਼ 'ਤੇ ਤੁਰਨ ਨਹੀਂ ਦੇਂਦਾ।

**ਮ: ੨ ॥**

**ਬਧਾ ਚਟੀ ਜੋ ਭਰੇ, ਨਾ ਗੁਣੁ ਨਾ ਉਪਕਾਰੁ ॥**
**ਸੇਤੀ ਖੁਸੀ ਸਵਾਰੀਐ, ਨਾਨਕ ਕਾਰਜੁ ਸਾਰੁ ॥੩॥੭॥**

***ਪਦ ਅਰਥ :*** ਬਧਾ—ਬੱਝਾ ਹੋਇਆ, ਮਜਬੂਰੀ ਵਿਚ [ਲੋਕ-ਲਾਜ ਦੀ ਖ਼ਾਤਰ, ਧਰਮੀ ਅਖਵਾਣ ਦੀ ਖ਼ਾਤਰ, ਲੋਕਾਂ ਵਿਚ ਭੜ ਬਣਾਈ ਰੱਖਣ ਦੀ ਖ਼ਾਤਰ]। ਚਟੀ—ਡੰਨ, ਜੁਰਮਾਨਾ। ਗੁਣੁ—ਆਪਣੇ ਆਪ ਨੂੰ ਲਾਭ। ਉਪਕਾਰੁ—ਕਿਸੇ ਹੋਰ ਦੀ ਭਲਾਈ। ਸੇਤੀ ਖੁਸੀ—ਖ਼ੁਸ਼ੀ ਨਾਲ, ਚਾਉ ਨਾਲ। ਸਾਰੁ—ਚੰਗਾ, ਸਲਾਹਣ-ਜੋਗ। ਜੋ—ਜੋ ਮਨੁੱਖ।

***ਅਰਥ :*** ਜੋ ਮਨੁੱਖ (ਲੋਕ-ਲਾਜ ਦੀ ਖ਼ਾਤਰ ਧਰਮੀ ਅਖਵਾਣ ਦੀ ਖ਼ਾਤਰ, ਲੋਕਾਂ ਵਿਚ ਭੜ ਬਣਾਈ ਰੱਖਣ ਦੀ ਖ਼ਾਤਰ) ਕੋਈ ਕੰਮ ਬੱਧਾ-ਰੁੱਧਾ ਕਰਦਾ ਹੈ (ਭਾਵ, ਦਿਲ ਦਾ ਰੁਖ਼ ਤਾਂ ਕਿਸੇ ਹੋਰ ਪਾਸੇ ਹੈ, ਪਰ ਲੋਕਾਂ ਵਿਚ ਧਰਮੀ ਅਖਵਾਣ ਲਈ ਦਾਨ-ਪੁੰਨ ਆਦਿਕ ਦਾ ਕੰਮ ਕਰਦਾ ਹੈ, ਦਿਲੋਂ ਇਸ ਕੰਮ

ਨੂੰ ਚੱਟੀ ਸਮਝਦਾ ਹੈ) ਉਸ ਦਾ ਲਾਭ ਨਾ ਉਸ ਨੂੰ ਆਪਣੇ ਆਪ ਨੂੰ ਹੁੰਦਾ ਹੈ ਤੇ ਨਾ ਹੀ ਕਿਸੇ ਹੋਰ ਨੂੰ। ਹੇ ਨਾਨਕ! ਉਹੀ ਕੰਮ ਸਲਾਹਣ-ਜੋਗ ਹੋ ਸਕਦਾ ਹੈ ਜੋ ਮਨ ਦੇ ਚਾਅ ਨਾਲ ਕੀਤਾ ਜਾਂਦਾ ਹੈ।੩।੭।

*ਨੋਟ :* ਇਸ ਸਲੋਕ ਨੂੰ ਜੇ ਉਪਰ ਲਿਖੇ ਦੋ ਸਲੋਕਾਂ ਨਾਲ ਰਲਾ ਕੇ ਪੜ੍ਹਿਆ ਜਾਏ, ਤਾਂ ਇਸ ਦਾ ਭਾਵ ਇਹ ਹੈ—ਜੇ ਮਨੁੱਖ ਦੀ ਸਾਰੀ ਲਗਨ ਧਨ-ਪਦਾਰਥ ਜੋੜਨ ਵਲ ਹੋਵੇ, ਮਾਇਆ ਜੋੜਨ ਨੂੰ ਹੀ ਉਹ ਜੀਵਨ ਦਾ ਅਸਲੀ ਮਨੋਰਥ ਸਮਝਦਾ ਹੋਵੇ, ਤੇ ਉਸ ਜੋੜੀ ਹੋਈ ਵਿਚੋਂ ਕੁਝ ਥੋੜ੍ਹੀ-ਬਹੁਤ ਲੋਕ-ਵਿਖਾਵੇ ਦੀ ਖ਼ਾਤਰ ਚੱਟੀ ਵਜੋਂ ਕਿਸੇ ਧਾਰਮਿਕ ਕੰਮ ਵਿਚ ਖ਼ਰਚ ਕਰ ਦੇਵੇ, ਤਾਂ ਇਸ ਦਾ ਉਸ ਨੂੰ ਕੋਈ ਆਤਮਕ ਲਾਭ ਨਹੀਂ ਹੋ ਸਕਦਾ, ਕਿਉਂਕਿ ਉਸ ਦੀ ਸੁਰਤਿ ਤਾਂ ਧਨ ਜੋੜਨ ਵਲ ਹੀ ਲੱਗੀ ਰਹਿੰਦੀ ਹੈ।

**ਮ: ੨ ॥**

**ਮਨ ਹਠਿ ਤਰਫ ਨ ਜਿਪਈ, ਜੇ ਬਹੁਤਾ ਘਾਲੇ ॥**
**ਤਰਫ ਜਿਣੈ ਸਤ ਭਾਉ ਦੇ, ਜਨ ਨਾਨਕ ਸਬਦੁ ਵੀਚਾਰੇ ॥੪॥੭॥**

***ਪਦ ਅਰਥ :*** ਹਠਿ—ਹਠ ਨਾਲ। ਮਨ ਹਠਿ—ਮਨ ਦੇ ਹਠ ਨਾਲ। ਜਿਪਈ—ਜਿੱਤਿਆ ਜਾਂਦਾ। ਨ ਜਿਪਈ—ਨਹੀਂ ਜਿੱਤਿਆ ਜਾਂਦਾ। ਘਾਲੇ—ਮਿਹਨਤ ਕਰੇ। ਤਰਫ—ਪਾਸਾ, ਰੱਬ ਵਾਲਾ ਪਾਸਾ। ਜਿਣੈ—ਜਿੱਤਦਾ ਹੈ। ਸਤ ਭਾਉ—ਚੰਗੀ ਭਾਵਨਾ, ਨੇਕ ਨੀਅਤ। ਦੇ—ਦੇ ਕੇ। ਜਨ ਨਾਨਕ—ਹੇ ਦਾਸ ਨਾਨਕ! ਵੀਚਾਰੇ—ਵਿਚਾਰਦਾ ਹੈ।

***ਅਰਥ :*** (ਰੱਬ ਵਾਲਾ) ਪਾਸਾ ਮਨ ਦੇ ਹਠ ਨਾਲ ਨਹੀਂ ਜਿੱਤਿਆ ਜਾ ਸਕਦਾ, ਭਾਵੇਂ ਮਨੁੱਖ ਕਿਤਨੀ ਹੀ ਮਿਹਨਤ ਕਰੇ। ਹੇ ਦਾਸ ਨਾਨਕ! ਉਹੀ ਮਨੁੱਖ (ਇਹ) ਪਾਸਾ ਜਿੱਤਦਾ ਹੈ ਜੋ ਨੇਕ ਨੀਅਤ ਵਰਤਦਾ ਹੈ ਤੇ ਸਤਿਗੁਰੂ ਦੇ ਸ਼ਬਦ ਨੂੰ ਵਿਚਾਰਦਾ ਹੈ।੪।੭।

*ਨੋਟ :* ਪਿਛਲੇ ੩ ਸਲੋਕਾਂ ਦੇ ਨਾਲ ਰੱਖ ਕੇ ਇਸ ਸਲੋਕ ਦਾ ਭਾਵ ਇਹ ਨਿਕਲਦਾ ਹੈ ਕਿ ਜੇ ਮਨੁੱਖ ਦੀ ਅਸਲੀ ਰੁਚੀ ਮਾਇਆ ਇਕੱਠੀ ਕਰਨ ਵਲ ਰਹੇ, ਸਦਾ ਮਾਇਆ ਦੀ ਖ਼ਾਤਰ ਚਾਅ ਨਾਲ ਦੌੜ-ਭੱਜ ਕਰਦਾ ਰਹੇ, ਪਰ ਲੋਕ-ਵਿਖਾਵੇ ਦੀ ਖ਼ਾਤਰ ਕਦੇ-ਕਦਾਈਂ ਪੁੰਨ-ਦਾਨ ਕਰ ਦੇਵੇ ਜਾਂ ਕੋਈ ਹੋਰ

ਧਾਰਮਿਕ ਕੰਮ ਕਰ ਦੇਵੇ, ਤਾਂ ਇਹ ਕੰਮ ਨਿਰਾ ਡੰਨ ਭਰਨ ਵਾਂਗ ਹੈ। ਇਹ ਤਾਂ ਕਿਸੇ ਸੁਆਰਥ ਵਾਸਤੇ ਮਨ ਦੀ ਵਾਗ ਕਿਸੇ ਬਾਹਰੋਂ ਦਿੱਸਦੇ ਧਾਰਮਿਕ ਕੰਮ ਵਲ ਬਦੋ-ਬਦੀ ਮੋੜਨ ਵਾਲੀ ਗੱਲ ਹੈ। ਅਸਲ ਤਾਰ ਤਾਂ ਮਾਇਆ ਵਲ ਹੀ ਖੜਕਦੀ ਹੈ। ਇਸ ਤਰੀਕੇ ਨਾਲ ਪਰਮਾਤਮਾ ਦਾ ਪਿਆਰ ਹਾਸਲ ਨਹੀਂ ਕੀਤਾ ਜਾ ਸਕਦਾ। ਧਨ ਜੋੜਨ ਦੀ ਲਾਲਸਾ ਅਤੇ ਪ੍ਰਭੂ-ਚਰਨਾਂ ਦਾ ਪਿਆਰ ਦੋਵੇਂ ਇਕੋ ਹਿਰਦੇ ਵਿਚ ਨਹੀਂ ਟਿਕ ਸਕਦੇ। ਮਲਕੀਅਤਾਂ ਬਨਾਣੀਆਂ, ਮੱਲਾਂ ਮੱਲਣੀਆਂ ਅਤੇ ਧਰਮ—ਇਹਨਾਂ ਦੋਹਾਂ ਦੀ ਸਾਂਝ ਨਹੀਂ ਬਣ ਸਕਦੀ।

*ਨੋਟ :* ਇਹ ਚਾਰ ਸਲੋਕ ਪਉੜੀ ਨੰ: ੭ ਦੇ ਨਾਲ ਦਰਜ ਹਨ।

**ਸਲੋਕ ਮਹਲਾ ੨ ॥**
**ਜਿਨਾ ਭਉ ਤਿਨ੍ ਨਾਹਿ ਭਉ, ਮੁਚੁ ਭਉ ਨਿਭਵਿਆਹ ॥**
**ਨਾਨਕ ਏਹੁ ਪਟੰਤਰਾ, ਤਿਤੁ ਦੀਬਾਣਿ ਗਇਆਹ ॥੧॥੮॥**

***ਪਦ ਅਰਥ :*** ਮੁਚੁ—ਬਹੁਤਾ। ਪਟੰਤਰਾ—ਨਿਰਣਾ, ਨਿਬੇੜਾ, [ਪਟ-ਅੰਤਰਾ—ਪੜਦੇ ਦੇ ਅੰਦਰ ਦੀ ਗੱਲ]। ਨਿਭਵਿਆਹ—(ਰੱਬ ਵਲੋਂ) ਨਿ-ਡਰਾਂ ਨੂੰ। ਤਿਤੁ—ਉਸ ਵਿਚ। ਦੀਬਾਣਿ—ਦੀਵਾਨ ਵਿਚ, ਹਜ਼ੂਰੀ ਵਿਚ। ਤਿਤੁ ਦੀਬਾਣਿ—ਉਸ (ਰੱਬੀ) ਹਜ਼ੂਰੀ ਵਿਚ। ਗਇਆਹ—ਗਿਆਂ, ਅੱਪੜਿਆਂ।

***ਅਰਥ :*** ਜਿਨ੍ਹਾਂ ਮਨੁੱਖਾਂ ਨੂੰ (ਰੱਬ ਦਾ) ਡਰ ਹੈ ਉਹਨਾਂ ਨੂੰ ਦੁਨੀਆ ਵਾਲਾ ਕੋਈ) ਡਰ ਨਹੀਂ (ਮਾਰਦਾ); (ਰੱਬ ਵਲੋਂ) ਨਿ-ਡਰਾਂ ਨੂੰ (ਦੁਨੀਆ ਦਾ) ਬਹੁਤਾ ਡਰ ਵਿਆਪਦਾ ਹੈ। ਹੇ ਨਾਨਕ! ਇਹ ਭੇਤ ਤਦੋਂ ਸੁੱਝਦਾ ਹੈ ਜਦੋਂ ਮਨੁੱਖ ਉਸ (ਰੱਬੀ) ਹਜ਼ੂਰੀ ਵਿਚ ਅੱਪੜੇ (ਭਾਵ, ਜਦੋਂ ਪ੍ਰਭੂ-ਚਰਨਾਂ ਵਿਚ ਜੁੜੇ)।੧।੮।

***ਭਾਵ :*** ਪਰਮਾਤਮਾ ਦਾ ਡਰ-ਅਦਬ ਦਿਲ ਵਿਚ ਰੱਖਿਆਂ ਵਿਕਾਰਾਂ ਤੋਂ ਬਚੇ ਰਹਿ ਕੇ ਜੀਵਨ ਵਿਚ ਪਵਿੱਤਰ ਨਿਰਭੈਤਾ ਆਉਂਦੀ ਹੈ।

**ਮ: ੨ ॥**
**ਤੁਰਦੇ ਕਉ ਤੁਰਦਾ ਮਿਲੈ, ਉਡਤੇ ਕਉ ਉਡਤਾ ॥**
**ਜੀਵਤੇ ਕਉ ਜੀਵਤਾ ਮਿਲੈ, ਮੂਏ ਕਉ ਮੂਆ ॥**
**ਨਾਨਕ ਸੋ ਸਾਲਾਹੀਐ, ਜਿਨਿ ਕਾਰਣੁ ਕੀਆ ॥੨॥੮॥**

***ਪਦ ਅਰਥ :*** ਜੀਵਤਾ—ਜਾਂਉਂਦੇ ਦਿਲ ਵਾਲਾ, ਜ਼ਿੰਦਾ-ਦਿਲ। ਮੂਆ—ਮੁਰਦਲ, ਮੁਰਦਾ-ਦਿਲ। ਸੋ—ਉਹ ਪ੍ਰਭੂ। ਜਿਨਿ—ਜਿਸ (ਪ੍ਰਭੂ) ਨੇ। ਉਡਤਾ—ਉੱਡਣ ਵਾਲਾ, ਪੰਛੀ। ਮਿਲੈ—ਸਾਥ ਕਰਦਾ ਹੈ। ਕਾਰਣੁ—ਜਗਤ। ਕੀਆ—ਰਚਿਆ ਹੈ।

***ਅਰਥ :*** (ਕੀੜੀ ਤੋਂ ਲੈ ਕੇ ਹਾਥੀ ਤੇ ਮਨੁੱਖ ਤਕ) ਤੁਰਨ ਵਾਲੇ ਨਾਲ ਤੁਰਨ ਵਾਲਾ ਸਾਥ ਕਰਦਾ ਹੈ, ਤੇ, ਉੱਡਣ ਵਾਲੇ (ਭਾਵ, ਪੰਛੀ) ਨਾਲ ਉੱਡਣ ਵਾਲਾ। ਜ਼ਿੰਦਾ-ਦਿਲ ਮਨੁੱਖ ਨੂੰ ਜ਼ਿੰਦਾ-ਦਿਲ ਮਨੁੱਖ ਆ ਮਿਲਦਾ ਹੈ, ਤੇ ਮੁਰਦਾ-ਦਿਲ ਨੂੰ ਮੁਰਦਾ-ਦਿਲ (ਭਾਵ, ਹਰੇਕ ਜੀਵ ਆਪੋ ਆਪਣੇ ਸੁਭਾਵ ਵਾਲੇ ਨਾਲ ਹੀ ਸੰਗ ਕਰਨਾ ਪਸੰਦ ਕਰਦਾ ਹੈ)।

ਹੇ ਨਾਨਕ ! (ਇਸੇ ਤਰ੍ਹਾਂ ਜੀਵ ਨੂੰ ਉਸ ਪ੍ਰਭੂ ਨਾਲ ਸਾਥ ਕਰਨਾ ਚਾਹੀਦਾ ਹੈ, ਜਿਸ ਨਾਲ ਇਸ ਦਾ ਸਾਥ ਫਬਦਾ ਹੈ, ਭਾਵ, ਜੀਵ ਭੀ ਰੱਬੀ ਅਸਲੇ ਵਾਲਾ ਹੈ, ਸੋ, ਇਸ ਨੂੰ ਚਾਹੀਦਾ ਹੈ ਕਿ) ਜਿਸ ਪ੍ਰਭੂ ਨੇ ਇਹ ਜਗਤ ਰਚਿਆ ਹੈ ਉਸ ਦੀ ਸਿਫ਼ਤਿ-ਸਾਲਾਹ ਕਰੇ (ਉਸ ਨਾਲ ਮਨ ਜੋੜੇ)।੨।੮।

***ਭਾਵ :*** ਜੀਵ ਰੱਬੀ ਅਸਲੇ ਵਾਲਾ ਹੈ, ਇਸ ਦਾ ਅਸਲ ਸਾਥ ਪਰਮਾਤਮਾ ਨਾਲ ਹੀ ਫਬ ਤੇ ਨਿਭ ਸਕਦਾ ਹੈ।

*ਨੋਟ :* ਇਹ ਦੋ ਸਲੋਕ ਪਉੜੀ ਨੰ: ੮ ਨਾਲ ਦਰਜ ਹਨ।

**ਮਹਲਾ ੨ ॥**
**ਨਾਨਕ ਤਿਨ੍ਾ ਬਸੰਤੁ ਹੈ, ਜਿਨ੍ ਘਰਿ ਵਸਿਆ ਕੰਤੁ ॥**
**ਜਿਨ੍ ਕੇ ਕੰਤ ਦਿਸਾ ਪੁਰੀ,**
**ਸੇ ਅਹਿਨਿਸਿ ਫਿਰਹਿ ਜਲੰਤ ॥੨॥੧੮॥**

***ਪਦ ਅਰਥ :*** ਤਿਨ੍ਾ ਜਿਨ੍—[ਅੱਖਰ 'ਨ' ਦੇ ਨਾਲ ਅੱਧਾ 'ਹ' ਹੈ]। ਬਸੰਤੁ—ਫੁੱਲਾਂ ਦੇ ਖਿੜਨ ਦੀ ਰੁੱਤ। ਦਿਸਾ—ਪਾਸਾ, ਤਰਫ਼, ਲਾਂਭ। ਦਿਸਾ ਪੁਰੀ—ਕਿਸੇ ਲਾਂਭ ਦੇ ਨਗਰ ਵਿਚ, ਪਰਦੇਸ ਵਿਚ। ਅਹਿ—ਦਿਨ। ਨਿਸਿ—ਰਾਤ। ਅਹਿਨਿਸਿ—ਦਿਨ ਰਾਤ। ਘਰਿ—ਘਰ ਵਿਚ। ਜਿਨ੍ ਕੰਤੁ—ਜਿਨ੍ਹਾਂ ਦਾ ਖਸਮ। ਘਰਿ—ਹਿਰਦੇ-ਘਰ ਵਿਚ। ਜਿਨ੍ ਘਰਿ—ਜਿਨ੍ਹਾਂ ਦੇ ਹਿਰਦੇ-ਘਰ ਵਿਚ। ਕੰਤੁ—ਪਰਮਾਤਮਾ-ਪਤੀ।

***ਅਰਥ :*** ਹੇ ਨਾਨਕ! ਜਿਨ੍ਹਾਂ ਇਸਤ੍ਰੀਆਂ ਦਾ ਖਸਮ ਘਰ ਵਿਚ ਵੱਸਦਾ ਹੈ, ਉਹਨਾਂ ਦੇ ਭਾ ਦੀ ਬਸੰਤ-ਰੁੱਤ ਆਈ ਹੋਈ ਹੈ, ਪਰ ਜਿਨ੍ਹਾਂ ਦੇ ਖਸਮ ਪਰਦੇਸ ਵਿਚ (ਗਏ ਹੋਏ) ਹਨ, ਉਹ ਦਿਨ ਰਾਤ ਸੜਦੀਆਂ ਫਿਰਦੀਆਂ ਹਨ। (ਇਸੇ ਤਰ੍ਹਾਂ, ਜਿਨ੍ਹਾਂ ਜੀਵ-ਇਸਤ੍ਰੀਆਂ ਦੇ ਹਿਰਦੇ-ਘਰ ਵਿਚ ਪਰਮਾਤਮਾ-ਪਤੀ ਵੱਸਦਾ ਹੈ, ਉਹਨਾਂ ਦੇ ਹਿਰਦੇ ਵਾਸਤੇ ਬਸੰਤ-ਰੁੱਤ ਹੈ, ਭਾਵ, ਉਹਨਾਂ ਦਾ ਹਿਰਦਾ ਖਿੜਿਆ ਰਹਿੰਦਾ ਹੈ, ਪਰ ਜਿਨ੍ਹਾਂ ਦੇ ਪ੍ਰਭੂ-ਪਤੀ ਜੀ ਹਿਰਦੇ ਤੋਂ ਲਾਂਭੇ ਹਨ, ਉਹ ਦਿਨ ਰਾਤ ਦੁਖੀ ਫਿਰਦੀਆਂ ਹਨ)।

***ਭਾਵ :*** ਉਹੀ ਹਿਰਦੇ ਸਦਾ ਖਿੜੇ ਰਹਿ ਸਕਦੇ ਹਨ ਜਿਨ੍ਹਾਂ ਵਿਚ ਪਰਮਾਤਮਾ ਦੀ ਯਾਦ ਟਿਕੀ ਰਹਿੰਦੀ ਹੈ।

*ਨੋਟ :* ਇਹ ਇਕ ਸਲੋਕ ਪਉੜੀ ਨੰ: ੧੮ ਨਾਲ ਦਰਜ ਹੈ।

**ਮ: ੨ ॥**
**ਪਹਿਲ ਬਸੰਤੈ ਆਗਮਨਿ, ਤਿਸ ਕਾ ਕਰਹੁ ਬੀਚਾਰੁ ॥**
**ਨਾਨਕ ਸੋ ਸਾਲਾਹੀਐ, ਜਿ ਸਭਸੈ ਦੇ ਆਧਾਰੁ ॥੨॥੧੯॥**

*ਨੋਟ :* ਇਸ ਤੋਂ ਪਹਿਲਾ ਸਲੋਕ ਗੁਰੂ ਨਾਨਕ ਦੇਵ ਜੀ ਦਾ ਹੈ। ਪਹਿਲੀ ਤੁਕ ਦੀ ਪਹਿਲੀ ਅੱਧੀ ਦੋਹਾਂ ਦੀ ਹੀ ਹੂ-ਬ-ਹੂ ਰਲਦੀ ਹੈ। ਸਾਫ਼ ਪਰਗਟ ਹੈ ਕਿ ਗੁਰੂ ਅੰਗਦ ਸਾਹਿਬ ਪਾਸ ਗੁਰੂ ਨਾਨਕ ਦੇਵ ਜੀ ਦਾ ਸਲੋਕ ਮੌਜੂਦ ਸੀ। ਵੇਖੋ :

**ਸਲੋਕ ਮ: ੧ ॥**
**ਪਹਿਲ ਬਸੰਤੈ ਆਗਮਨਿ, ਪਹਿਲਾ ਮਉਲਿਓ ਸੋਇ ॥**
**ਜਿਤੁ ਮਉਲਿਐ ਸਭ ਮਉਲੀਐ,**
**ਤਿਸਹਿ ਨ ਮਉਲਿਹੁ ਕੋਇ ॥੧॥੧੯॥**

***ਪਦ ਅਰਥ :*** ਤਿਸ ਕਾ ਬੀਚਾਰੁ ਕਰਹੁ—ਉਸ ਪਰਮਾਤਮਾ ਦੇ ਗੁਣਾਂ ਦੀ ਵਿਚਾਰ ਕਰੋ। ਆਗਮਨਿ—ਆਗਮਨ ਤੋਂ। ਬਸੰਤੈ ਆਗਮਨਿ—ਬਸੰਤ-ਰੁੱਤ ਦੇ ਆਉਣ ਤੋਂ। ਪਹਿਲ—ਪਹਿਲਾਂ ਦਾ। ਆਧਾਰੁ—ਆਸਰਾ।

***ਅਰਥ :*** ਹੇ ਨਾਨਕ! ਉਸ ਪ੍ਰਭੂ (ਦੇ ਗੁਣਾਂ ਦੀ) ਵਿਚਾਰ ਕਰੋ ਜੋ

ਬਸੰਤ-ਰੁੱਤ ਦੇ ਆਉਣ ਤੋਂ ਪਹਿਲਾਂ ਦਾ ਹੈ (ਭਾਵ, ਜਿਸ ਦੀ ਬਰਕਤਿ ਨਾਲ ਸਾਰਾ ਜਗਤ ਮਉਲਦਾ ਹੈ), ਉਸ ਪ੍ਰਭੂ ਦੀ ਵਡਿਆਈ ਕਰਨੀ ਚਾਹੀਦੀ ਹੈ ਜੋ ਹਰੇਕ (ਜੀਵ ਆਦਿਕ) ਦਾ ਆਸਰਾ ਹੈ।੨।੧੯।

***ਭਾਵ :*** ਖ਼ੁਸ਼ੀ ਅਨੰਦ ਦਾ ਸੋਮਾ ਪਰਮਾਤਮਾ ਹੀ ਹੈ, ਉਸ ਨੂੰ ਹਿਰਦੇ ਵਿਚ ਵਸਾਓ।

**ਮ: ੨ ॥**

**ਮਿਲਿਐ ਮਿਲਿਆ ਨਾ ਮਿਲੈ, ਮਿਲੈ ਮਿਲਿਆ ਜੇ ਹੋਇ ॥**
**ਅੰਤਰ ਆਤਮੈ ਜੋ ਮਿਲੈ, ਮਿਲਿਆ ਕਹੀਐ ਸੋਇ ॥੩॥**

*ਨੋਟ :* ਦੂਜੀ ਤੁਕ ਦੇ ਲਫ਼ਜ਼ 'ਅੰਤਰ ਆਤਮੈ ਜੋ ਮਿਲੈ' ਤੋਂ ਮਲੂਮ ਹੁੰਦਾ ਹੈ ਕਿ ਪਹਿਲੀ ਤੁਕ ਦੇ ਲਫ਼ਜ਼ 'ਮਿਲਿਐ ਮਿਲਿਆ' ਵਿਚ ਸਰੀਰਕ ਮੇਲ ਦਾ ਜ਼ਿਕਰ ਹੈ। ਇਸ ਪਉੜੀ ਨੰ: ੧੯ ਦੇ ਜੋ ਪਹਿਲੇ ਸਲੋਕ ਨੂੰ (ਜੋ ਸਤਿਗੁਰੂ ਨਾਨਕ ਦੇਵ ਜੀ ਦਾ ਹੈ) ਗਹੁ ਨਾਲ ਪੜ੍ਹੀਏ, ਤਾਂ ਉਥੇ ਭੀ ਇਹ ਆਖਿਆ ਗਿਆ ਹੈ ਕਿ ਬਾਹਰਲੀ ਖਿੜੀ ਹੋਈ ਬਸੰਤ ਦੀ ਸਹਾਇਤਾ ਨਾਲ ਆਪਣੇ ਮਨ ਨੂੰ ਖਿੜਾਣ ਦੇ ਥਾਂ ਖੇੜੇ ਦੇ ਸੋਮੇ ਪਰਮਾਤਮਾ ਨਾਲ ਮਨ ਨੂੰ ਜੋੜੋ, ਅਸਲੀ ਖੇੜਾ ਉਥੋਂ ਮਿਲੇਗਾ।

***ਪਦ ਅਰਥ :*** ਮਿਲਿਐ ਮਿਲਿਆ—ਮਿਲਿਐ ਮਿਲ਼ਿਆਂ, ਸਰੀਰਕ ਤੌਰ 'ਤੇ ਮਿਲਿਆਂ, ਸਿਰਫ਼ ਸਰੀਰ ਦੀ ਰਾਹੀਂ ਮਿਲਿਆਂ, ਜੇ ਸਿਰਫ਼ ਸਰੀਰਕ ਤੌਰ 'ਤੇ ਹੀ ਮਿਲੀਏ, ਜੇ ਸਿਰਫ਼ ਸਰੀਰ ਨੂੰ ਕੋਈ ਧਾਰਮਿਕ ਸ਼ਕਲ ਦੇ ਦੇਈਏ। ਮਿਲਿਆ ਜੇ ਹੋਇ—ਜੇ ਜੀਵ (ਆਪਣੇ ਪ੍ਰੀਤਮ ਵਿਚ) ਮਿਲ ਗਿਆ ਹੋਵੇ, ਰਚ ਗਿਆ ਹੋਵੇ, ਲੀਨ ਹੋ ਗਿਆ ਹੋਵੇ। ਅੰਤਰ ਆਤਮੈ—ਅੰਦਰੋਂ ਆਤਮਾ ਵਿਚ। ਹੇ—ਹੇ ਭਾਈ। ਸੋਇ—ਉਹੀ ਮਨੁੱਖ। ਕਹੀਐ—ਆਖੀਦਾ ਹੈ, ਆਖਿਆ ਜਾਣਾ ਚਾਹੀਦਾ ਹੈ।

***ਅਰਥ :*** ਜੇ ਸਿਰਫ਼ ਸਰੀਰ ਨੂੰ ਹੀ ਕੋਈ ਅਜਿਹੀ ਧਾਰਮਿਕ ਸ਼ਕਲ ਦੇ ਦੇਈਏ ਜਿਸ ਤੋਂ ਇਉਂ ਜਾਪੇ ਕਿ ਅਸੀ (ਪ੍ਰੀਤਮ-ਪ੍ਰਭੂ ਨੂੰ) ਮਿਲ ਪਏ ਹਾਂ, ਤਾਂ ਇਸ ਤਰ੍ਹਾਂ (ਉਹ) ਨਹੀਂ ਮਿਲਦਾ। ਉਹ ਤਦੋਂ ਹੀ ਮਿਲਦਾ ਹੈ ਜੇ ਜੀਵ ਉਸ ਵਿਚ ਲੀਨ ਹੀ ਹੋ ਜਾਏ। ਹੇ ਭਾਈ! ਉਸ ਮਨੁੱਖ ਨੂੰ ਹੀ (ਪ੍ਰੀਤਮ-ਪ੍ਰਭੂ ਨਾਲ)

ਮਿਲਿਆ ਹੋਇਆ ਆਖ ਸਕੀਦਾ ਹੈ ਜੋ ਅੰਦਰੋਂ ਆਤਮਾ ਵਿਚ (ਉਸ ਨਾਲ) ਮਿਲਿਆ ਹੁੰਦਾ ਹੈ।੩।੧੯।

***ਭਾਵ :*** ਪ੍ਰਭੂ ਨੂੰ ਹਿਰਦੇ ਵਿਚ ਵਸਾਇਆਂ ਹੀ ਪ੍ਰਭੂ ਨਾਲ ਮਿਲਾਪ ਹੁੰਦਾ ਹੈ, ਕਿਸੇ ਬਾਹਰਲੇ ਧਾਰਮਿਕ ਲਿਬਾਸ ਨਾਲ ਨਹੀਂ।

*ਨੋਟ :* ਇਸ ਪਉੜੀ ਨੰ: ੧੯ ਦੇ ਨਾਲ ਗੁਰੂ ਅੰਗਦ ਸਾਹਿਬ ਦੇ ਦੋ ਸਲੋਕ ਹਨ। ਪਉੜੀ ਦੇ ਨਾਲ ਕੁਲ ਤਿੰਨ ਸਲੋਕ ਹਨ, ਪਹਿਲਾ ਸਲੋਕ ਗੁਰੂ ਨਾਨਕ ਦੇਵ ਜੀ ਦਾ ਹੈ।

**ਸਲੋਕ ਮ: ੨ ॥**
**ਕਿਸ ਹੀ ਕੋਈ ਕੋਇ, ਮੰਞੁ ਨਿਮਾਣੀ ਇਕੁ ਤੂ ॥**
**ਕਿਉ ਨ ਮਰੀਜੈ ਰੋਇ, ਜਾ ਲਗੁ ਚਿਤਿ ਨ ਆਵਹੀ ॥੧॥੨੦॥**

***ਪਦ ਅਰਥ :*** ਮੰਞੁ—ਮੈਂ। ਮੰਞੁ ਨਿਮਾਣੀ—ਮੈਂ ਨਿਮਾਣੀ ਦਾ। ਇਕੁ ਤੂ—ਸਿਰਫ਼ ਤੂੰ ਹੀ। ਜਾ ਲਗੁ—ਜਦੋਂ ਤਕ। ਚਿਤਿ—(ਮੇਰੇ) ਚਿੱਤ ਵਿਚ। ਨ ਆਵਹੀ—ਨਾ ਆਵਹਿ, ਤੂੰ ਨਾ ਆਵੇਂ, ਤੂੰ ਨਾ ਆ ਵੱਸੇਂ। ਮਰੀਜੈ—ਮਰੀਏ। ਰੋਇ—ਰੋ ਕੇ। ਕਿਉ ਨ ਮਰੀਜੈ ਰੋਇ—ਮੈਂ ਕਿਉਂ ਨਾ ਰੋ ਕੇ ਮਰਾਂ ? (ਭਾਵ, ਤੈਨੂੰ ਵਿਸਾਰ ਕੇ ਦੁਖਾਂ ਵਿਚ ਹੀ ਖਪੀਦਾ ਹੈ)।

***ਅਰਥ :*** (ਹੇ ਪ੍ਰਭੂ !) ਕਿਸੇ ਦਾ ਕੋਈ (ਮਿਥਿਆ) ਆਸਰਾ ਹੈ, ਕਿਸੇ ਦਾ ਕੋਈ ਆਸਰਾ ਹੈ, ਮੈਂ ਨਿਮਾਣੀ ਦਾ ਇਕ ਤੂੰ ਹੀ ਤੂੰ ਹੈਂ। ਜਦ ਤਕ ਤੂੰ ਮੇਰੇ ਚਿੱਤ ਵਿਚ ਨਾ ਆ ਵੱਸੇਂ, ਮੈਂ ਖਪ-ਖਪ ਮਰਦੀ ਹਾਂ।੧।੨੦।

***ਭਾਵ :*** ਪ੍ਰਭੂ ਤੋਂ ਬਿਨਾ ਹੋਰ ਆਸਰੇ ਤੱਕਿਆਂ ਦੁਖ ਹੀ ਦੁਖ ਵਾਪਰਦੇ ਹਨ।

**ਮ: ੨ ॥**
**ਜਾਂ ਸੁਖੁ ਤਾ ਸਹੁ ਰਾਵਿਓ, ਦੁਖਿ ਭੀ ਸੰਮ੍ਾਲਿਓਇ ॥**
**ਨਾਨਕੁ ਕਹੈ ਸਿਆਣੀਏ, ਇਉ ਕੰਤ ਮਿਲਾਵਾ ਹੋਇ ॥੨॥੨੦॥**

***ਪਦ ਅਰਥ :*** ਰਾਵਿਓ—[ਵਿਆਕਰਣ ਅਨੁਸਾਰ ਇਹ ਲਫ਼ਜ਼ 'ਭੂਤ ਕਾਲ ਅੱਨ-ਪੁਰਖੁ ਇਕ-ਵਚਨ ਹੈ, ਜਿਵੇਂ 'ਆਪੀਨੈ੍ ਆਪੁ ਸਾਜਿਓ' ਵਿਚ ਲਫ਼ਜ਼

'ਸਾਜਿਓ' ਹੈ; 'ਬਿਨੁ ਸਤਿਗੁਰ ਕਿਨੈ ਨ ਪਾਇਓ' ਵਿਚ ਲਫ਼ਜ਼ 'ਪਾਇਓ' ਹੈ] ਰਾਵਿਆ, ਯਾਦ ਕੀਤਾ, (ਕੰਤ ਨਾਲ ਮਿਲੀ ਹੋਈ ਨੇ) ਰਾਵਿਆ। ਦੁਖਿ—ਦੁਖ ਵਿਚ। ਸੰਮ੍ਾਲਿਓਇ—ਸਮ੍ਾਲਿਆ ਹੈ, ਯਾਦ ਕੀਤਾ ਹੈ। ਨਾਨਕੁ—[ਵਿਆਕਰਣ ਅਨੁਸਾਰ 'ਕਰਤਾ ਕਾਰਕ ਇਕ-ਵਚਨ' ਹੈ। ਲਫ਼ਜ਼ 'ਨਾਨਕੁ' ਅਤੇ 'ਨਾਨਕ' ਦੇ ਜੋੜ ਅਤੇ ਅਰਥ ਦਾ ਚੇਤਾ ਰੱਖਣਾ। ਨਾਨਕ—ਹੇ ਨਾਨਕ!] ਨਾਨਕੁ ਕਹੈ—ਨਾਨਕ ਆਖਦਾ ਹੈ। ਸਿਆਣੀਏ—ਹੇ ਸਿਆਣੀ ਇਸਤ੍ਰੀਏ! ਕੰਤ ਮਿਲਾਵਾ—ਕੰਤ-ਪ੍ਰਭੂ ਦਾ ਮਿਲਾਪ।

***ਅਰਥ :*** (ਕੰਤ-ਪ੍ਰਭੂ ਨਾਲ ਮਿਲੀ ਹੋਈ ਜੀਵ-ਇਸਤ੍ਰੀ ਨੂੰ) ਜਦੋਂ ਸੁਖ ਹੈ ਤਦੋਂ ਉਹ ਖਸਮ-ਪ੍ਰਭੂ ਨੂੰ ਸਿਮਰਦੀ ਹੈ, ਤੇ ਦੁਖ ਵਿਚ ਭੀ ਉਹ (ਉਸੇ ਨੂੰ) ਯਾਦ ਕਰਦੀ ਹੈ। ਨਾਨਕ ਆਖਦਾ ਹੈ—ਹੇ ਸਿਆਣੀ ਜੀਵ-ਇਸਤ੍ਰੀਏ! ਇਸੇ ਤਰ੍ਹਾਂ ਕੰਤ-ਪ੍ਰਭੂ ਦਾ ਮਿਲਾਪ ਹੋ ਸਕਦਾ ਹੈ (ਕਿ ਸੁਖ ਹੋਵੇ ਚਾਹੇ ਦੁਖ, ਉਸੇ ਦਾ ਆਸਰਾ-ਪਰਨਾ ਰੱਖੀਏ)।੨।੨੦।

***ਭਾਵ :*** ਸੁਖ ਹੋਵੇ ਚਾਹੇ ਦੁਖ, ਸਦਾ ਪ੍ਰਭੂ ਦਾ ਸਹਾਰਾ ਲਈਏ। ਇਹੀ ਹੈ ਉਸ ਨੂੰ ਮਿਲਣ ਦਾ ਰਸਤਾ।

*ਨੋਟ :* ਇਹ ਦੋਵੇਂ ਸਲੋਕ ਪਉੜੀ ਨੰ: ੨੦ ਦੇ ਨਾਲ ਦਰਜ ਹਨ। ਇਸ 'ਵਾਰ' ਵਿਚ ਗੁਰੂ ਅੰਗਦ ਸਾਹਿਬ ਦੇ ਕੁਲ ੧੧ ਸਲੋਕ ਹਨ।

ਵੇਰਵਾ :

| | | |
|---|---|---|
| ਪਉੜੀ ਨੰ : | ੭ | ੪ ਸਲੋਕ |
| ,, | ੮ | ੨ ,, |
| ,, | ੧੮ | ੧ ,, |
| ,, | ੧੯ | ੨ ,, |
| ,, | ੨੦ | ੨ ,, |
| | ਜੋੜ | ੧੧ ਸਲੋਕ |

# ਰਾਮਕਲੀ ਕੀ ਵਾਰ ਮ: ੩

**ਮ: ੨ ॥**

**ਜਪੁ ਤਪੁ ਸਭੁ ਕਿਛੁ ਮੰਨਿਐ, ਅਵਰਿ ਕਾਰਾ ਸਭਿ ਬਾਦਿ ॥**
**ਨਾਨਕ ਮੰਨਿਆ ਮੰਨੀਐ, ਬੁਝੀਐ ਗੁਰ ਪਰਸਾਦਿ ॥੨॥੧੪॥**

***ਪਦ ਅਰਥ :*** ਸਭੁ ਕਿਛੁ—ਹਰੇਕ (ਉੱਦਮ) [*ਨੋਟ :* ਲਫ਼ਜ਼ 'ਕਿਛੁ' ਦਾ ਜੋੜ ਚੇਤੇ ਰੱਖਣ-ਜੋਗ ਹੈ। ਆਮ ਤੌਰ 'ਤੇ ਅੱਖਰ 'ਛ' ਦੇ ਨਾਲ ( ੁ) ਹੁੰਦਾ ਹੈ। ਵਾਕੰਸ਼ 'ਸਭੁ ਕੋ' ਅਤੇ 'ਸਭੁ ਕਿਛੁ' ਗੁਰਬਾਣੀ ਵਿਚ ਬਹੁਤ ਮਿਲਦੇ ਹਨ। ਸਭੁ ਕੋ—ਹਰੇਕ ਜੀਵ। ਸਭੁ ਕਿਛੁ—ਹਰੇਕ ਚੀਜ਼। 'ਸਭੁ ਕੋ' ਚੇਤਨ ਜੀਵਾਂ ਵਾਸਤੇ, ਅਤੇ 'ਸਭੁ ਕਿਛੁ' ਅਚੇਤਨ ਵਾਸਤੇ ਆਉਂਦਾ ਹੈ। ਜਿਵੇਂ :

੧. 'ਸਭੁ ਕਿਛੁ ਵਰਤੈ ਤਿਸੁ ਕਾ ਕੀਆ ॥'

੨. 'ਤੂੰ ਹਰਿ ਤੇਰਾ ਸਭੁ ਕੋ.....॥']

ਮੰਨਿਐ—ਜੇ ਮੰਨ ਲਈਏ, ਜੇ 'ਨਾਮ' ਮੰਨ ਲਈਏ, ਜੇ ਮਨ ਪ੍ਰਭੂ ਦੇ ਨਾਮ ਵਿਚ ਪਤੀਜ ਜਾਏ। ਅਵਰਿ ਕਾਰਾ—ਹੋਰ ਸਾਰੇ ਕੰਮ [ਪੜਨਾਂਵ 'ਅਵਰ' ਤੋਂ ਬਹੁ-ਵਚਨ 'ਅਵਰਿ' ਹੈ]। ਸਭਿ—ਸਾਰੀਆਂ, ਸਾਰੇ ['ਸਭਿ' ਪੜਨਾਂਵ 'ਸਭ' ਤੋਂ ਬਹੁ-ਵਚਨ ਹੈ]। ਬਾਦਿ—ਵਿਅਰਥ।

ਮੰਨਿਆ—ਜੋ ਮੰਨ ਗਿਆ ਹੈ, ਜਿਸ ਨੇ 'ਨਾਮ' ਮੰਨ ਲਿਆ ਹੈ, ਜਿਸ ਮਨੁੱਖ ਦਾ ਮਨ 'ਨਾਮ' ਵਿਚ ਪਤੀਜ ਗਿਆ ਹੈ, ਮੰਨਿਆ ਹੋਇਆ ਮਨੁੱਖ, ਨਾਮ ਵਿਚ ਪਤੀਜਿਆ ਹੋਇਆ ਜੀਵ। ਮੰਨੀਐ—ਮੰਨਿਆ ਜਾਂਦਾ ਹੈ, ਮੰਨੀਦਾ ਹੈ, ਆਦਰ ਪਾਂਦਾ ਹੈ [*ਨੋਟ :* ਪਾਠਕ ਸੱਜਣ ਇਥੇ ਲਫ਼ਜ਼ 'ਮੰਨਿਐ' ਅਤੇ 'ਮੰਨੀਐ' ਦਾ ਫ਼ਰਕ ਧਿਆਨ ਨਾਲ ਸਮਝ ਲੈਣ। ਇਸੇ ਤਰ੍ਹਾਂ ਜਪੁ ਜੀ ਵਿਚ

**'ਸੁਣਿਐ ਸਿਧ ਪੀਰ ਸੁਰਿ ਨਾਥ॥'**

ਅਤੇ

**'ਗਾਵੀਐ ਸੁਣੀਐ ਮਨਿ ਰਖੀਐ ਭਾਉ॥'**

ਲਫ਼ਜ਼ 'ਸੁਣਿਐ' ਅਤੇ 'ਸੁਣੀਐ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ]। ਗੁਰ ਪਰਸਾਦਿ—ਗੁਰੂ ਦੇ ਪਰਸਾਦ ਨਾਲ, ਗੁਰੂ ਦੀ ਕਿਰਪਾ ਨਾਲ।

***ਅਰਥ :*** ਜੇ (ਮਨੁੱਖ ਦਾ) ਮਨ ਪ੍ਰਭੂ ਦੇ ਨਾਮ ਵਿਚ ਪਤੀਜ ਜਾਏ ਤਾਂ ਜਪ ਤਪ ਆਦਿਕ ਹਰੇਕ ਉੱਦਮ (ਵਿੱਚੇ ਹੀ ਆ ਜਾਂਦਾ ਹੈ), (ਨਾਮ ਤੋਂ ਬਿਨਾ ਜਪ ਤਪ ਆਦਿਕ) ਹੋਰ ਸਾਰੇ ਧਰਮ-ਕਰਮ ਵਿਅਰਥ ਹਨ। ਹੇ ਨਾਨਕ! ਨਾਮ ਵਿਚ ਪਤੀਜਿਆ ਹੋਇਆ ਮਨੁੱਖ ਆਦਰ ਪਾਂਦਾ ਹੈ। ਇਹ ਗੱਲ ਗੁਰੂ ਦੀ ਕਿਰਪਾ ਨਾਲ ਸਮਝ ਸਕੀਦੀ ਹੈ।੨।੧੪।

***ਭਾਵ :*** ਜਪ ਤਪ ਆਦਿਕ ਕੋਈ ਭੀ ਕਰਮ ਨਾਮ-ਸਿਮਰਨ ਦੀ ਬਰਾਬਰੀ ਨਹੀਂ ਕਰ ਸਕਦਾ।

**ਸਲੋਕ ਮ: ੨॥**
**ਨਾਨਕ ਅੰਧਾ ਹੋਇ ਕੈ, ਰਤਨਾ ਪਰਖਣ ਜਾਇ॥**
**ਰਤਨਾ ਸਾਰ ਨ ਜਾਣਈ, ਆਵੈ ਆਪੁ ਲਖਾਇ॥੧॥੧੫॥**

***ਪਦ ਅਰਥ :*** ਸਾਰ—ਕਦਰ। ਜਾਣਈ—ਜਾਣਏ, ਜਾਣੈ, ਜਾਣਦਾ। ਆਪੁ—ਆਪਣੇ ਆਪ ਨੂੰ, ਆਪਣਾ ਆਪ [*ਨੋਟ :* ਲਫ਼ਜ਼ 'ਆਪਿ' ਅਤੇ 'ਆਪੁ' ਦਾ ਫ਼ਰਕ ਚੇਤੇ ਰੱਖਣ-ਜੋਗ ਹੈ। ਮਾਰੂ ਕੀ ਵਾਰ ਦੇ ਸਲੋਕ ਵਿਚ ਗੁਰੂ ਅੰਗਦ ਸਾਹਿਬ ਲਿਖਦੇ ਹਨ—'ਆਪੇ ਜਾਣੈ ਕਰੇ ਆਪਿ'। ਤੇ, ਇਥੇ ਲਿਖਦੇ ਹਨ :

**ਆਵੈ ਆਪੁ ਲਖਾਇ॥**

ਹੁਣ ਗਹੁ ਨਾਲ ਦੋਹਾਂ ਲਫ਼ਜ਼ਾਂ 'ਆਪਿ' ਅਤੇ 'ਆਪੁ' ਦਾ ਅਰਥ ਵੇਖੋ। 'ਆਪਿ ਕਰੇ'—ਇਥੇ ਲਫ਼ਜ਼ 'ਆਪਿ' ਕਰਤਾ ਕਾਰਕ ਹੈ। 'ਆਪੁ ਲਖਾਇ'—ਇਥੇ ਲਫ਼ਜ਼ 'ਆਪੁ' ਕਰਮ ਕਾਰਕ ਹੈ। ਬੱਸ! ਸਾਰੀ ਹੀ ਬਾਣੀ ਵਿਚ ਲਫ਼ਜ਼ 'ਆਪਿ' ਕਰਤਾ ਕਾਰਕ ਹੋਵੇਗਾ ਤੇ ਲਫ਼ਜ਼ 'ਆਪੁ' ਕਰਮ ਕਾਰਕ]।

ਆਵੈ ਆਪੁ ਲਖਾਇ—ਆਪੁ ਲਖਾਇ ਆਵੈ, ਆਪਣੇ ਆਪ ਨੂੰ ਨਸ਼ਰ ਕਰਾ ਆਉਂਦਾ ਹੈ, ਆਪਣਾ ਅੰਨ੍ਹਾ-ਪਨ ਜ਼ਾਹਰ ਕਰ ਆਉਂਦਾ ਹੈ।

***ਅਰਥ :*** ਹੇ ਨਾਨਕ! ਜੋ ਮਨੁੱਖ ਆਪ ਅੰਨ੍ਹਾ ਹੋਵੇ, ਤੇ ਤੁਰ ਪਏ ਰਤਨ ਪਰਖਣ, ਉਹ ਰਤਨਾਂ ਦੀ ਕਦਰ ਤਾਂ ਜਾਣਦਾ ਨਹੀਂ, ਪਰ ਆਪਣਾ ਆਪ ਨਸ਼ਰ ਕਰਾ ਆਉਂਦਾ ਹੈ (ਆਪਣਾ ਅੰਨ੍ਹਾ-ਪਨ ਜ਼ਾਹਰ ਕਰ ਆਉਂਦਾ ਹੈ)।੧।੧੫।

***ਭਾਵ :*** ਸਿਮਰਨ-ਭਗਤੀ ਦੇ ਮਾਰਗ ਨੂੰ ਨਿੰਦਣ ਵਾਲਾ ਮਨੁੱਖ ਅਸਲ ਵਿਚ ਆਪਣੀ ਹੀ ਅਗਿਆਨਤਾ ਨਸ਼ਰ ਕਰਦਾ ਹੈ।

**ਮ: ੨ ॥**

**ਰਤਨਾ ਕੇਰੀ ਗੁਥਲੀ, ਰਤਨੀ ਖੋਲੀ ਆਇ ॥**
**ਵਖਰ ਤੈ ਵਣਜਾਰਿਆ, ਦੁਹਾ ਰਹੀ ਸਮਾਇ ॥**
**ਜਿਨ ਗੁਣੁ ਪਲੈ ਨਾਨਕਾ, ਮਾਣਕ ਵਣਜਹਿ ਸੇਇ ॥**
**ਰਤਨਾ ਸਾਰ ਨ ਜਾਣਨੀ, ਅੰਧੇ ਵਤਹਿ ਲੋਇ ॥੨॥੧੫॥**

***ਪਦ ਅਰਥ :*** ਰਤਨ—ਨਾਮ ਰਤਨ, ਪ੍ਰਭੂ ਦੇ ਗੁਣ। ਕੇਰੀ—ਦੀ। ਗੁਥਲੀ—ਥੈਲੀ। ਰਤਨਾ ਕੇਰੀ ਗੁਥਲੀ—ਸਿਫ਼ਤਿ-ਸਾਲਾਹ ਦੀ ਬਾਣੀ। ਰਤਨੀ—ਰਤਨਾਂ ਵਾਲੇ ਨੇ, ਰਤਨਾਂ ਦੇ ਪਾਰਖੂ ਸਤਿਗੁਰੂ ਨੇ। ਆਇ—ਆ ਕੇ। ਵਖਰ—ਵੇਚਣ ਵਾਲਾ। ਤੈ—ਅਤੇ। ਵਣਜਾਰਾ—ਵਣਜਨ ਵਾਲਾ ਗੁਰਮੁਖਿ। ਜਿਨ ਪਲੈ—ਜਿਨ੍ਹਾਂ ਦੇ ਪਾਸ। ਮਾਣਕ—ਨਾਮ ਰਤਨ, ਪ੍ਰਭੂ ਦੇ ਗੁਣ। ਸੇਇ—ਸੇਈ, ਉਹੀ। ਵਣਜਹਿ—ਵਿਹਾਝਦੇ ਹਨ। ਨ ਜਾਣਨੀ—ਜੋ (ਮਨੁੱਖ) ਨਹੀਂ ਜਾਣਦੇ। ਵਤਹਿ—ਭਟਕਦੇ ਹਨ। ਲੋਇ—ਜਗਤ ਵਿਚ।

***ਅਰਥ :*** (ਪ੍ਰਭੂ ਦੇ ਗੁਣਾਂ ਦੇ) ਰਤਨਾਂ ਦੀ ਗੁੱਥੀ (ਭਾਵ, ਸਿਫ਼ਤਿ-ਸਾਲਾਹ ਵਾਲੀ ਬਾਣੀ) ਗੁਣ-ਰਤਨਾਂ ਦੀ ਕਦਰ ਪਾਣ ਵਾਲੇ ਸਤਿਗੁਰੂ ਨੇ ਆ ਕੇ ਖੋਲ੍ਹੀ ਹੈ। ਇਹ ਗੁੱਥੀ ਵੇਚਣ ਵਾਲੇ ਸਤਿਗੁਰੂ ਅਤੇ ਵਿਹਾਝਣ ਵਾਲੇ ਗੁਰਮੁਖਿ ਦੋਹਾਂ ਦੇ ਹਿਰਦੇ ਵਿਚ ਟਿਕ ਰਹੀ ਹੈ (ਭਾਵ, ਦੋਹਾਂ ਨੂੰ ਇਹ ਬਾਣੀ ਪਿਆਰੀ ਲੱਗ ਰਹੀ ਹੈ)।

ਹੇ ਨਾਨਕ! ਜਿਨ੍ਹਾਂ ਦੇ ਪਾਸ (ਭਾਵ, ਹਿਰਦੇ ਵਿਚ) ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਦਾ ਗੁਣ ਮੌਜੂਦ ਹੈ, ਉਹ ਮਨੁੱਖ ਹੀ ਨਾਮ-ਰਤਨ

ਵਿਹਾਝਦੇ ਹਨ। ਪਰ ਜੋ ਇਨ੍ਹਾਂ ਰਤਨਾਂ ਦੀ ਕਦਰ ਨਹੀਂ ਜਾਣਦੇ, ਉਹ ਮਨੁੱਖ ਜਗਤ ਵਿਚ ਅੰਨ੍ਹਿਆਂ ਵਾਂਗ ਫਿਰਦੇ ਹਨ।੨।੧੫।

***ਭਾਵ :*** ਸਿਫ਼ਤਿ-ਸਾਲਾਹ ਦੀ ਕਦਰ ਸਤਿਗੁਰੂ ਜਾਣਦਾ ਹੈ ਜਾਂ ਗੁਰੂ ਦੇ ਦੱਸੇ ਰਸਤੇ 'ਤੇ ਤੁਰਨ ਵਾਲੇ ਗੁਰਮੁਖਿ ਜਾਣਦੇ ਹਨ।

*ਨੋਟ:* ਇਹ ਦੋਵੇਂ ਸਲੋਕ ਪਉੜੀ ਨੰ: ੧੫ ਦੇ ਨਾਲ ਦਰਜ ਹਨ:

**ਸਲੋਕ ਮ: ੨ ॥**
**ਅੰਧੇ ਕੈ ਰਾਹਿ ਦਸਿਐ, ਅੰਧਾ ਹੋਇ ਸੁ ਜਾਇ ॥**
**ਹੋਇ ਸੁਜਾਖਾ ਨਾਨਕਾ, ਸੋ ਕਿਉ ਉਝੜਿ ਪਾਇ ॥**
**ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥**
**ਅੰਧੇ ਸੇਈ ਨਾਨਕਾ, ਖਸਮਹੁ ਘੁਥੇ ਜਾਹਿ ॥੧॥੧੬॥**

***ਪਦ ਅਰਥ :*** ਕੈ—[ਲਫ਼ਜ਼ 'ਕਾ' ਤੋਂ ਅਧਿਕਰਣ ਕਾਰਕ, ਇਕ-ਵਚਨ ਹੈ]। ਰਾਹਿ—[ਲਫ਼ਜ਼ 'ਰਾਹ' ਤੋਂ ਅਧਿਕਰਣ ਕਾਰਕ, ਇਕ-ਵਚਨ ਹੈ]। ਰਾਹਿ ਦਸਿਐ—[ਵਿਆਕਰਣ ਅਨੁਸਾਰ ਇਹ ਵਾਕੰਸ਼ Locative Absolute ਹੈ। ਇਹ ਵਾਕੰਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਹੁਤ ਮਿਲਦਾ ਹੈ, ਜਿਵੇਂ:

ਗੁਰਿ ਮਿਲਿਐ, ਮਨਿ ਜੀਤੈ, ਹੁਕਮਿ ਮੰਨਿਐ, ਹੁਕਮਿ ਬੁਝਿਐ, ਸਾਹਿ ਗਇਐ, ਗੁਰਿ ਤੁਠੈ, ਲੋਕਿ ਪਤੀਣੈ।

ਇਹਨਾਂ ਵਾਕੰਸ਼ਾਂ ਦਾ ਅੰਰਥ ਇਉਂ ਹੋਵੇਗਾ:

ਗੁਰਿ ਮਿਲਿਐ—ਜੇ ਗੁਰੂ ਮਿਲ ਪਏ।

ਮਨਿ ਜੀਤੈ—ਜੇ ਮਨ ਜਿੱਤਿਆ ਜਾਏ।

ਹੁਕਮਿ ਮੰਨਿਐ—ਜੇ ਹੁਕਮ ਮੰਨਿਆ ਜਾਏ।

ਸਾਹਿ ਗਇਐ—ਜੇ ਸਾਹ ਨਿਕਲ ਜਾਏ।

ਗੁਰਿ ਤੁਠੈ—ਜੇ ਗੁਰੂ ਤੁੱਠ ਪਏ।]

ਅੰਧੇ ਕੈ ਰਾਹਿ ਦਸਿਐ—ਜੇ ਅੰਨ੍ਹਾ ਮਨੁੱਖ ਰਾਹ ਦੱਸੇ, ਅੰਨ੍ਹੇ ਦੇ ਰਾਹ ਦੱਸਣ

ਨਾਲ। ਸੁ ਜਾਇ—ਉਹ ਮਨੁੱਖ (ਉਸ ਰਾਹ 'ਤੇ) ਤੁਰਦਾ ਹੈ। ਉਝੜਿ—ਉੱਝੜ ਵਿਚ, ਔਝੜੇ, ਕੁਰਾਹੇ। ਏਹਿ—[ਲਫ਼ਜ਼ 'ਇਹ' ਜਾਂ 'ਏਹ' ਤੋਂ 'ਏਹਿ' ਬਹੁ-ਵਚਨ ਹੈ] ਇਹ ਬੰਦੇ। ਆਖੀਅਨਿ—[ਵਿਆਕਰਣ ਅਨੁਸਾਰ ਕਰਮ ਵਾਚ, ਵਰਤਮਾਨ ਕਾਲ, ਅੱਨ-ਪੁਰਖ, ਬਹੁ-ਵਚਨ। ਇਸ ਦਾ ਕਰਤਰੀ ਵਾਚ ਹੈ 'ਆਖਹਿ' ਜਾਂ 'ਆਖਨਿ'] ਆਖੇ ਜਾਂਦੇ ਹਨ। ਮੁਖਿ—ਮੂੰਹ ਉਤੇ। ਜਿਨ ਮੁਖਿ—ਜਿਨ੍ਹਾਂ ਦੇ ਮੂੰਹ ਉਤੇ। ਲੋਇਣ—ਅੱਖਾਂ। ਖਸਮਹੁ—ਖਸਮ ਤੋਂ।

***ਅਰਥ :*** ਜੇ ਕੋਈ ਅੰਨ੍ਹਾ ਮਨੁੱਖ (ਕਿਸੇ ਹੋਰ ਨੂੰ) ਰਾਹ ਦੱਸੇ ਤਾਂ (ਉਸ ਰਾਹ ਉਤੇ) ਉਹੀ ਤੁਰਦਾ ਹੈ ਜੋ ਆਪ ਅੰਨ੍ਹਾ ਹੋਵੇ। ਹੇ ਨਾਨਕ! ਸੁਜਾਖਾ ਮਨੁੱਖ (ਕਿਸੇ ਅੰਨ੍ਹੇ ਦੇ ਆਖੇ) ਕੁਰਾਹੇ ਨਹੀਂ ਪੈਂਦਾ। (ਪਰ ਆਤਮਕ ਜੀਵਨ ਵਿਚ) ਇਹੋ ਜਿਹੇ ਬੰਦਿਆਂ ਨੂੰ ਅੰਨ੍ਹੇ ਨਹੀਂ ਕਹੀਦਾ, ਜਿਨ੍ਹਾਂ ਦੇ ਮੂੰਹ ਉਤੇ ਅੱਖਾਂ ਨਹੀਂ ਹਨ, ਹੇ ਨਾਨਕ! ਅੰਨ੍ਹੇ ਉਹੀ ਹਨ ਜੋ ਮਾਲਕ ਪ੍ਰਭੂ ਤੋਂ ਖੁੰਝੇ ਜਾ ਰਹੇ ਹਨ।੧।੧੬।

***ਭਾਵ :*** ਬੰਦਗੀ-ਹੀਨ ਬੰਦਾ ਜੀਵਨ-ਸਫ਼ਰ ਵਿਚ ਅੰਨ੍ਹੇ ਮਨੁੱਖ ਵਾਂਗ ਠੇਡੇ ਖਾਂਦਾ ਹੈ, ਉਸ ਦੇ ਪਿੱਛੇ ਤੁਰਨਾ ਠੀਕ ਨਹੀਂ।

**ਮ: ੨ ॥**

**ਸਾਹਿਬਿ ਅੰਧਾ ਜੋ ਕੀਆ, ਕਰੇ ਸੁਜਾਖਾ ਹੋਇ ॥**
**ਜੇਹਾ ਜਾਣੈ ਤੇਹੋ ਵਰਤੈ, ਜੇ ਸਉ ਆਖੈ ਕੋਇ ॥**
**ਜਿਥੈ ਸੁ ਵਸਤੁ ਨ ਜਾਪਈ, ਆਪੇ ਵਰਤਉ ਜਾਣਿ ॥**
**ਨਾਨਕ ਗਾਹਕੁ ਕਿਉ ਲਏ, ਸਕੈ ਨ ਵਸਤੁ ਪਛਾਣਿ ॥੨॥੧੬॥**

***ਪਦ ਅਰਥ :*** ਸਾਹਿਬਿ—ਸਾਹਬ ਨੇ, ਪ੍ਰਭੂ ਨੇ। ਜੋ ਸਾਹਿਬਿ ਅੰਧਾ ਕੀਆ—ਜੋ ਮਨੁੱਖ ਰੱਬ ਵਲੋਂ ਅੰਨ੍ਹਾ ਕੀਤਾ ਗਿਆ ਹੋਵੇ। ਕਰੇ—ਜੇ ਪ੍ਰਭੂ ਆਪ ਕਰੇ। ਜੇਹਾ ਜਾਣੈ—(ਅੰਨ੍ਹਾ ਮਨੁੱਖ) ਜਿਵੇਂ ਸਮਝਦਾ ਹੈ, ਜਿਹੋ ਜਿਹੀ ਸਮਝ ਰੱਖਦਾ ਹੈ। ਤੇਹੋ—ਉਸੇ ਤਰ੍ਹਾਂ। ਵਰਤੈ—ਵਰਤਦਾ ਹੈ, ਕਰਦਾ ਹੈ। ਸਉ—ਸੌ ਵਾਰੀ। ਜੇ—ਭਾਵੇਂ। ਕੋਇ—ਕੋਈ ਮਨੁੱਖ। ਜਿਥੈ—ਜਿਸ ਮਨੁੱਖ ਦੇ ਅੰਦਰ। ਆਪੇ ਵਰਤਉ—ਆਪੇ ਦੀ ਵਰਤੋਂ, ਆਪਾ-ਭਾਵ ਦੀ ਵਰਤਣ, ਆਪਣੀ ਸਮਝ ਦੀ ਵਰਤੋਂ, ਹਉਮੈ ਦਾ ਜ਼ੋਰ। ਜਾਣਿ—(ਹੇ ਭਾਈ! ਤੂੰ ਇਉਂ) ਸਮਝ। ਸੁ ਵਸਤੁ—ਉਹ ਵਸਤ, ਉਹ ਚੀਜ਼, ਪ੍ਰਭੂ ਦਾ ਨਾਮ-ਪਦਾਰਥ। ਕਿਉ ਲਏ—ਕਿਵੇਂ

ਵਿਹਾਝੇ, ਨਹੀਂ ਵਿਹਾਝ ਸਕਦਾ। ਨ ਜਾਪਈ—ਨ ਜਾਪੈ, ਨਹੀਂ ਜਾਪਦਾ, ਨਹੀਂ ਦਿੱਸਦਾ।

***ਅਰਥ :*** ਜਿਸ ਮਨੁੱਖ ਨੂੰ ਮਾਲਕ-ਪ੍ਰਭੂ ਨੇ ਆਪ ਅੰਨ੍ਹਾ ਕਰ ਦਿੱਤਾ ਹੈ, ਉਹ ਤਦੋਂ ਹੀ ਸੁਜਾਖਾ ਹੋ ਸਕਦਾ ਹੈ ਜੇ ਪ੍ਰਭੂ ਆਪ (ਉਸ ਨੂੰ ਸੁਜਾਖਾ) ਬਣਾਏ, (ਨਹੀਂ ਤਾਂ ਅੰਨ੍ਹਾ ਮਨੁੱਖ ਤਾਂ) ਜਿਹੋ ਜਿਹੀ ਸਮਝ ਰੱਖਦਾ ਹੈ ਉਸੇ ਤਰ੍ਹਾਂ ਕਰੀ ਜਾਂਦਾ ਹੈ, ਭਾਵੇਂ ਉਸ ਨੂੰ ਕੋਈ (ਹੋਰ ਧਿਰ) ਸੌ ਵਾਰੀ ਸਮਝਾਏ।

ਜਿਸ ਮਨੁੱਖ ਦੇ ਅੰਦਰ ਨਾਮ-ਪਦਾਰਥ (ਦਾ ਪਿਆਰ) ਨਹੀਂ ਦਿੱਸਦਾ, ਉਥੇ (ਹੇ ਭਾਈ!) ਤੂੰ ਇਉਂ ਸਮਝ ਕਿ ਹਉਮੈ ਦੀ ਵਰਤੋਂ ਹੋ ਰਹੀ ਹੈ, (ਕਿਉਂਕਿ) ਹੇ ਨਾਨਕ! ਗਾਹਕ ਜਿਸ ਸੌਦੇ ਨੂੰ ਪਛਾਣ ਹੀ ਨਹੀਂ ਸਕਦਾ, ਉਸ ਨੂੰ ਉਹ ਵਿਹਾਝੇ ਕਿਵੇਂ? ।੨।੧੬।

***ਭਾਵ :*** ਭਗਤੀ-ਹੀਣ ਹਿਰਦਾ ਹਉਮੈ ਵਿਚ ਗ੍ਰਸਿਆ ਰਹਿੰਦਾ ਹੈ, ਉਹ ਸਿਫ਼ਤਿ-ਸਾਲਾਹ ਦੀ ਕਦਰ ਨਹੀਂ ਪਾ ਸਕਦਾ।

**ਮ: ੨ ॥**
**ਸੋ ਕਿਉ ਅੰਧਾ ਆਖੀਐ, ਜਿ ਹੁਕਮਹੁ ਅੰਧਾ ਹੋਇ ॥**
**ਨਾਨਕ ਹੁਕਮੁ ਨ ਬੁਝਈ, ਅੰਧਾ ਕਹੀਐ ਸੋਇ ॥੩॥੧੬॥**

***ਪਦ ਅਰਥ :*** ਜਿ—ਜੋ ਮਨੁੱਖ। ਹੁਕਮਹੁ—ਹੁਕਮ ਤੋਂ, ਹੁਕਮ ਅਨੁਸਾਰ, ਪ੍ਰਭੂ ਦੀ ਰਜ਼ਾ ਵਿਚ। ਅੰਧਾ—ਨੇਤਰ-ਹੀਣ। ਨ ਬੁਝਈ—(ਜੋ ਮਨੁੱਖ) ਨਹੀਂ ਸਮਝਦਾ। ਸੋਇ—ਉਹੀ ਮਨੁੱਖ। ਕਹੀਐ—ਆਖੀਦਾ ਹੈ, ਕਿਹਾ ਜਾਂਦਾ ਹੈ।

***ਅਰਥ :*** ਜੋ ਮਨੁੱਖ ਪ੍ਰਭੂ ਦੀ ਰਜ਼ਾ ਵਿਚ ਨੇਤਰ-ਹੀਣ ਹੋ ਗਿਆ, ਉਸ ਨੂੰ ਅਸੀ ਅੰਨ੍ਹਾ ਨਹੀਂ ਆਖਦੇ। ਹੇ ਨਾਨਕ! ਉਹੀ ਮਨੁੱਖ ਅੰਨ੍ਹਾ ਕਿਹਾ ਜਾਂਦਾ ਹੈ ਜੋ (ਪਰਮਾਤਮਾ ਦੀ) ਰਜ਼ਾ ਨੂੰ ਨਹੀਂ ਸਮਝਦਾ।੩।੧੬।

***ਭਾਵ :*** ਪ੍ਰਭੂ ਦੀ ਰਜ਼ਾ ਨੂੰ ਨਾ ਸਮਝ ਸਕਣ ਵਾਲਾ ਮਨੁੱਖ ਜੀਵਨ-ਸਫ਼ਰ ਵਿਚ ਅੰਨ੍ਹੇ ਬੰਦੇ ਵਾਂਗ ਠੇਡੇ ਖਾਂਦਾ ਹੈ।

*ਨੋਟ:* ਇਹ ਤਿੰਨ ਸਲੋਕ ਪਉੜੀ ਨੰ: ੧੬ ਦੇ ਨਾਲ ਦਰਜ ਹਨ।

**ਸਲੋਕ ਮ: ੨ ॥**
**ਨਾਨਕ ਚਿੰਤਾ ਮਤਿ ਕਰਹੁ, ਚਿੰਤਾ ਤਿਸ ਹੀ ਹੇਇ ॥**
**ਜਲ ਮਹਿ ਜੰਤ ਉਪਾਇਅਨੁ, ਤਿਨਾ ਭਿ ਰੋਜੀ ਦੇਇ ॥**
**ਓਥੈ ਹਟੁ ਨ ਚਲਈ, ਨਾ ਕੋ ਕਿਰਸ ਕਰੇਇ ॥**
**ਸਉਦਾ ਮੂਲਿ ਨ ਹੋਵਈ, ਨਾ ਕੋ ਲਏ ਨ ਦੇਇ ॥**
**ਜੀਆ ਕਾ ਆਹਾਰੁ ਜੀਅ, ਖਾਣਾ ਏਹੁ ਕਰੇਇ ॥**
**ਵਿਚਿ ਉਪਾਏ ਸਾਇਰਾ, ਤਿਨਾ ਭਿ ਸਾਰ ਕਰੇਇ ॥**
**ਨਾਨਕ ਚਿੰਤਾ ਮਤ ਕਰਹੁ, ਚਿੰਤਾ ਤਿਸ ਹੀ ਹੇਇ ॥੧॥੧੮॥**

***ਪਦ ਅਰਥ :*** ਚਿੰਤਾ—ਫ਼ਿਕਰ, ਸਹਸਾ। ਤਿਸ ਹੀ—ਉਸ ਪ੍ਰਭੂ ਨੂੰ ਹੀ। ਹੇਇ—ਹੈ। ਉਪਾਇਅਨੁ—ਉਪਾਏ ਹਨ ਉਸ (ਪ੍ਰਭੂ) ਨੇ। [*ਨੋਟ :* ਇਸ ਲਫ਼ਜ਼ ਦੀ ਬਨਾਵਟ ਤੇ ਇਸ ਦਾ ਜੋੜ ਧਿਆਨ ਨਾਲ ਚੇਤੇ ਰੱਖਣ ਵਾਲੇ ਹਨ। ਗੁਰਬਾਣੀ ਵਿਚ ਇਸ ਵਰਗੇ ਭੂਤ-ਕਾਲ ਦੇ ਹੋਰ ਕਈ ਲਫ਼ਜ਼ ਮਿਲਦੇ ਹਨ; ਜਿਵੇਂ :

ਲਾਇਅਨੁ, ਖੁਆਇਅਨੁ, ਰਖਿਅਨੁ, ਜੀਵਾਲਿਅਨੁ, ਬਖਸਿਅਨੁ, ਦਿਤਿਅਨੁ, ਮਿਲਾਇਅਨੁ, ਪਾਇਅਨੁ, ਸਾਜਿਅਨੁ, ਵਿਛੋੜਿਅਨੁ।

ਇਨ੍ਹਾਂ ਲਫ਼ਜ਼ਾਂ ਦਾ ਅਰਥ :

ਲਾਇਅਨੁ—ਉਸ ਨੇ ਲਾਏ ਹਨ।

ਖੁਆਇਅਨੁ—ਉਸ ਨੇ ਖੁੰਝਾਏ ਹਨ।

ਰਖਿਅਨੁ—ਉਸ ਨੇ ਰੱਖੇ ਹਨ।

ਜੀਵਾਲਿਅਨੁ—ਉਸ ਨੇ ਜੀਵਾਲੇ ਹਨ।

ਬਖਸਿਅਨੁ—ਉਸ ਨੇ ਬਖ਼ਸ਼ੇ ਹਨ।

ਦਿਤਿਅਨੁ—ਉਸ ਨੇ ਦਿੱਤੇ ਹਨ।

ਮਿਲਾਇਅਨੁ—ਉਸ ਨੇ ਮਿਲਾਏ ਹਨ।

ਪਾਇਅਨੁ—ਉਸ ਨੇ ਪਾਏ ਹਨ।

ਸਾਜਿਅਨੁ—ਉਸ ਨੇ ਸਾਜੇ ਹਨ।

ਵਿਛੋੜਿਅਨੁ—ਉਸ ਨੇ ਵਿਛੋੜੇ ਹਨ।

*ਨੋਟ:* ਇਥੇ ਜ਼ਰੂਰੀ ਗੱਲ ਚੇਤੇ ਰੱਖਣ ਵਾਲੀ ਇਹ ਹੈ ਕਿ ਉੱਪਰ-ਦਿੱਤੀ ਹਰੇਕ ਭੂਤ-ਕਾਲ ਕ੍ਰਿਆ ਦਾ ਕਰਮ ਪੁਲਿੰਗ ਬਹੁ-ਵਚਨ ਵਿਚ ਹੈ। ਇਸ ਦੇ ਟਾਕਰੇ 'ਤੇ ਹੇਠ-ਲਿਖੇ ਕ੍ਰਿਆ ਨੂੰ ਗਹੁ ਨਾਲ ਵੇਖਣਾ। ਸ਼ਕਲ ਤੇ ਜੋੜ ਵਿਚ ਥੋੜਾ ਹੀ ਫ਼ਰਕ ਹੈ; ਇਥੇ ਹਰੇਕ ਕ੍ਰਿਆ ਦਾ ਕਰਮ ਇਸਤ੍ਰੀ ਲਿੰਗ ਇਕ-ਵਚਨ ਹੈ:

ਸਾਜੀਅਨੁ—ਉਸ ਨੇ ਸਾਜੀ।

ਲਾਈਅਨੁ—ਉਸ ਨੇ ਲਾਈ।

ਉਪਾਈਅਨੁ—ਉਸ ਨੇ ਉਪਾਈ।

ਦਿਤੀਅਨੁ—ਉਸ ਨੇ ਦਿੱਤੀ।

*ਨੋਟ:* ਇਸ ਵਿਆਕਰਣਿਕ ਬਣਤਰ ਨੂੰ ਵਧੀਕ ਵੇਰਵੇ ਨਾਲ ਸਮਝਣ ਵਾਸਤੇ ਮੇਰੇ *ਗੁਰਬਾਣੀ ਵਿਆਕਰਣ* ਦੇ ਪੰਨਾ ਨੰ: ੨੩੩ ਤੋਂ ੨੪੪ ਤਕ ਪੜ੍ਹੋ।

ਰੋਜੀ—ਰਿਜ਼ਕ। ਓਥੈ—ਜਲ ਵਿਚ। ਕਿਰਸ—ਖੇਤੀ, ਵਾਹੀ। ਆਹਾਰੁ—ਖ਼ੁਰਾਕ। ਸਾਇਰਾ—ਸਮੁੰਦਰਾਂ। ਸਾਰ—ਸੰਭਾਲ।

***ਅਰਥ :*** ਹੇ ਨਾਨਕ! (ਆਪਣੀ ਰੋਜ਼ੀ ਵਾਸਤੇ) ਚਿੰਤਾ-ਫ਼ਿਕਰ ਨਾ ਕਰੋ, ਇਹ ਫ਼ਿਕਰ ਉਸ ਪ੍ਰਭੂ ਨੂੰ ਆਪ ਹੀ ਹੈ। ਉਸ ਨੇ ਪਾਣੀ ਵਿਚ ਜੀਵ ਪੈਦਾ ਕੀਤੇ ਹਨ, ਉਨ੍ਹਾਂ ਨੂੰ ਭੀ ਰਿਜ਼ਕ ਦੇਂਦਾ ਹੈ। ਪਾਣੀ ਵਿਚ ਨਾ ਕੋਈ ਦੁਕਾਨ ਚਲਦੀ ਹੈ, ਨਾ ਉਥੇ ਕੋਈ ਵਾਹੀ ਕਰਦਾ ਹੈ, ਨਾ ਉਥੇ ਕੋਈ ਸੌਦਾ-ਸੂਤ ਹੋ ਰਿਹਾ ਹੈ, ਨਾ ਕੋਈ ਲੈਣ-ਦੇਣ ਦਾ ਵਪਾਰ ਹੈ, ਪਰ ਉਥੇ ਇਹ ਖ਼ੁਰਾਕ ਬਣਾ ਦਿੱਤੀ ਹੈ ਕਿ ਜੀਵਾਂ ਦਾ ਖਾਣਾ ਜੀਵ ਹੀ ਹਨ। ਸੋ, ਜਿਨ੍ਹਾਂ ਨੂੰ ਉਸ ਨੇ ਸਮੁੰਦਰਾਂ ਵਿਚ ਪੈਦਾ ਕੀਤਾ ਹੈ, ਉਨ੍ਹਾਂ ਦੀ ਭੀ ਸੰਭਾਲ ਕਰਦਾ ਹੈ। ਹੇ ਨਾਨਕ! (ਰੋਜ਼ੀ ਲਈ) ਚਿੰਤਾ ਨਾ ਕਰੋ, ਉਸ ਪ੍ਰਭੂ ਨੂੰ ਆਪ ਹੀ ਫ਼ਿਕਰ ਹੈ।੧।੧੯।

***ਭਾਵ :*** ਮਨੁੱਖ ਨੂੰ ਪਰਮਾਤਮਾ ਦੇ ਰਿਜ਼ਕ-ਦਾਤਾ ਹੋਣ ਉਤੇ ਪੂਰਾ ਯਕੀਨ ਬੱਝਣਾ ਚਾਹੀਦਾ ਹੈ।

*ਨੋਟ:* ਇਹ ਸਲੋਕ ਪਉੜੀ ਨੰ: ੧੮ ਦੇ ਨਾਲ ਦਰਜ ਹੈ। ਇਸ 'ਵਾਰ' ਵਿਚ ਗੁਰੂ ਅੰਗਦ ਸਾਹਿਬ ਦੇ ੭ ਸਲੋਕ ਹਨ, ਜਿਨ੍ਹਾਂ ਦਾ ਵੇਰਵਾ ਇਉਂ ਹੈ:

| | | |
|---|---|---|
| ਪਉੜੀ ਨੰ: | ੧੪ | ੧ ਸਲੋਕ |
| ,, | ੧੫ | ੨ ,, |
| ,, | ੧੬ | ੩ ,, |
| ,, | ੧੮ | ੧ ,, |
| | ਜੋੜ | ੭ ਸਲੋਕ |

# ਮਾਰੂ ਕੀ ਵਾਰ ਮਹਲਾ ੩

**ਸਲੋਕ ਮਹਲਾ ੨ ॥**
**ਆਪੇ ਜਾਣੈ ਕਰੇ ਆਪਿ, ਆਪੇ ਆਣੈ ਰਾਸਿ ॥**
**ਤਿਸੈ ਅਗੈ ਨਾਨਕਾ, ਖਲਿਇ ਕੀਚੈ ਅਰਦਾਸਿ ॥੧॥੨੦॥**

***ਪਦ ਅਰਥ :*** ਆਪੇ—ਆਪ ਹੀ। ਕਰੇ—ਪੈਦਾ ਕਰਦਾ ਹੈ। ਆਣੈ—ਲਿਆਉਂਦਾ ਹੈ। ਆਣੈ ਰਾਸਿ—ਰਾਸ ਲਿਆਉਂਦਾ ਹੈ, ਸਿਰੇ ਚਾੜ੍ਹਦਾ ਹੈ। ਤਿਸੈ—ਤਿਸ ਹੀ। ਖਲਿਇ—ਖਲੋ ਕੇ, ਧਿਆਨ ਨਾਲ, ਅਦਬ-ਸ਼ਰਧਾ ਨਾਲ। ਕੀਚੈ—ਕਰਨੀ ਚਾਹੀਦੀ ਹੈ।

***ਅਰਥ :*** ਪ੍ਰਭੂ ਆਪ ਹੀ (ਜੀਵਾਂ ਦੇ ਦਿਲਾਂ ਦੀ) ਜਾਣਦਾ ਹੈ, (ਕਿਉਂਕਿ) ਉਹ ਆਪ ਹੀ (ਇਨ੍ਹਾਂ ਨੂੰ) ਪੈਦਾ ਕਰਦਾ ਹੈ, ਆਪ ਹੀ (ਜੀਵਾਂ ਦੇ ਕਾਰਜ) ਸਿਰੇ ਚਾੜ੍ਹਦਾ ਹੈ। (ਇਸ ਲਈ) ਹੇ ਨਾਨਕ ! ਉਸ ਪ੍ਰਭੂ ਅੱਗੇ ਹੀ ਅਦਬ-ਸ਼ਰਧਾ ਨਾਲ ਅਰਜ਼ੋਈ ਕਰਨੀ ਚਾਹੀਦੀ ਹੈ।੧।੨੦।

***ਭਾਵ :*** ਸ੍ਰਿਸ਼ਟੀ ਦੇ ਪੈਦਾ ਕਰਨ ਵਾਲੇ ਅੰਤਰਜਾਮੀ ਪ੍ਰਭੂ ਅੱਗੇ ਪੂਰੀ ਸ਼ਰਧਾ ਨਾਲ ਅਰਜ਼ੋਈ ਕਰਨੀ ਹੀ ਫਬਦੀ ਹੈ।

*ਨੋਟ :* ਇਸ 'ਵਾਰ' ਦੀਆਂ ੨੨ ਪਉੜੀਆਂ ਹਨ, ਇਨ੍ਹਾਂ ਨਾਲ ੪੭ ਸਲੋਕ ਹਨ। ਪਰ ਇਨ੍ਹਾਂ ਵਿਚ ਗੁਰੂ ਅੰਗਦ ਸਾਹਿਬ ਦਾ ਸਿਰਫ਼ ਇਕ ਸਲੋਕ ਹੈ ਪਉੜੀ ਨੰ: ੨੦ ਦੇ ਨਾਲ।

# ਸਾਰੰਗ ਕੀ ਵਾਰ ਮਹਲਾ ੪

**ਸਲੋਕ ਮਹਲਾ ੨ ॥**
**ਗੁਰੁ ਕੁੰਜੀ, ਪਾਹੂ ਨਿਵਲੁ, ਮਨੁ ਕੋਠਾ, ਤਨੁ ਛਤਿ ॥**
**ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ,**
**ਅਵਰ ਨ ਕੁੰਜੀ ਹਥਿ ॥੧॥੧॥**

***ਪਦ ਅਰਥ :*** ਪਾਹੂ—ਮਾਇਆ ਦੀ ਪਾਹ, ਮਾਇਆ ਦਾ ਪ੍ਰਭਾਵ। ਨਿਵਲੁ—(ਪਸ਼ੂਆਂ ਦੇ ਪੈਰਾਂ ਨੂੰ ਮਾਰਨ ਵਾਲਾ) ਜੰਦਰਾ। ਤਾਕੁ—ਬੂਹਾ। ਉਘੜੈ—ਖੁਲ੍ਹਦਾ। ਅਵਰ ਹਥਿ—ਕਿਸੇ ਹੋਰ ਦੇ ਹੱਥ ਵਿਚ।

***ਅਰਥ :*** ਮਨੁੱਖ ਦਾ ਮਨ (ਮਾਨੋ) ਕੋਠਾ ਹੈ, ਤੇ ਸਰੀਰ (ਇਸ ਕੋਠੇ ਦਾ) ਛੱਤ ਹੈ; (ਮਾਇਆ ਦੀ) ਪਾਹ (ਇਸ ਮਨ-ਕੋਠੇ ਨੂੰ) ਜੰਦਰਾ (ਵੱਜਾ ਹੋਇਆ) ਹੈ, (ਇਸ ਜੰਦਰੇ ਨੂੰ ਖੋਲ੍ਹਣ ਲਈ) ਗੁਰੂ ਕੁੰਜੀ ਹੈ (ਭਾਵ, ਗੁਰੂ ਹੀ ਮਨ ਤੋਂ ਮਾਇਆ ਦਾ ਪ੍ਰਭਾਵ ਦੂਰ ਕਰ ਸਕਦਾ ਹੈ)।

ਹੇ ਨਾਨਕ! ਸਤਿਗੁਰੂ ਤੋਂ ਬਿਨਾ ਮਨ ਦਾ ਬੂਹਾ ਖੁਲ੍ਹ ਨਹੀਂ ਸਕਦਾ, ਤੇ ਕਿਸੇ ਹੋਰ ਦੇ ਹੱਥ ਵਿਚ (ਇਸ ਦੀ) ਕੁੰਜੀ ਨਹੀਂ ਹੈ।੧।੧।

***ਭਾਵ :*** ਮਾਇਆ ਦੀ ਤ੍ਰਿਸ਼ਨਾ ਦੇ ਅਸਰ ਹੇਠ ਮਨੁੱਖ ਦਾ ਮਨ ਸੁਆਰਥ ਦੇ ਕਾਰਨ ਥੋੜ੍ਹ-ਵਿਤਾ ਹੋ ਜਾਂਦਾ ਹੈ। ਇਹ ਤੰਗ-ਦਿਲੀ ਸਿਰਫ਼ ਗੁਰੂ ਦੀ ਸ਼ਰਨ ਪਿਆਂ ਹੀ ਦੂਰ ਹੁੰਦੀ ਹੈ।

*ਨੋਟ :* ਇਹ ਸਲੋਕ ਪਉੜੀ ਨੰ: ੧ ਦੇ ਨਾਲ ਦਰਜ ਹੈ।

**ਸਲੋਕ ਮਹਲਾ ੨ ॥**
**ਆਪਿ ਉਪਾਏ ਨਾਨਕਾ, ਆਪੇ ਰਖੈ ਵੇਕ ॥**
**ਮੰਦਾ ਕਿਸ ਨੋ ਆਖੀਐ, ਜਾਂ ਸਭਨਾ ਸਾਹਿਬੁ ਏਕੁ ॥**
**ਸਭਨਾ ਸਾਹਿਬੁ ਏਕੁ ਹੈ, ਵੇਖੈ ਧੰਧੈ ਲਾਇ ॥**
**ਕਿਸੈ ਥੋੜਾ ਕਿਸੈ ਅਗਲਾ, ਖਾਲੀ ਕੋਈ ਨਾਹਿ ॥**
**ਆਵਹਿ ਨੰਗੇ ਜਾਹਿ ਨੰਗੇ, ਵਿਚੇ ਕਰਹਿ ਵਿਥਾਰ ॥**
**ਨਾਨਕ ਹੁਕਮੁ ਨ ਜਾਣੀਐ, ਅਗੈ ਕਾਈ ਕਾਰ ॥੧॥੨॥**

***ਪਦ ਅਰਥ :*** ਆਪੇ—ਆਪ ਹੀ। ਵੇਕ—ਵੱਖੋ ਵੱਖ। ਧੰਧੇ—ਧੰਧੇ ਵਿਚ। ਲਾਇ—ਲਾ ਕੇ, ਜੋੜ ਕੇ। ਅਗਲਾ—ਬਹੁਤਾ (ਧੰਧਾ)। ਆਵਹਿ—(ਜੀਵ ਜਗਤ ਵਿਚ) ਆਉਂਦੇ ਹਨ। ਵਿਚੇ—ਵਿਚ ਹੀ, (ਨੰਗੇ ਆਉਣ ਤੇ ਨੰਗੇ ਜਾਣ ਦੇ) ਵਿਚਲੇ ਹਿੱਸੇ ਵਿਚ ਹੀ, (ਭਾਵ, ਇਹ ਜਾਣਦੇ ਹੋਏ ਭੀ ਕਿ ਜੀਵ ਨੰਗੇ ਆਉਂਦੇ ਹਨ ਤੇ ਨੰਗੇ ਹੀ ਜਾਂਦੇ ਹਨ)। ਨੰਗੇ—(ਭਾਵ,) ਖ਼ਾਲੀ-ਹੱਥ। ਵਿਥਾਰ—ਖਿਲਾਰੇ। ਕਾਈ—ਕਿਹੜੀ। ਅਗੈ—ਪਰਲੋਕ ਵਿਚ।

***ਅਰਥ :*** ਹੇ ਨਾਨਕ ! ਪ੍ਰਭੂ ਆਪ (ਜੀਵਾਂ ਨੂੰ) ਪੈਦਾ ਕਰਦਾ ਹੈ, ਤੇ ਆਪ ਹੀ (ਇਨ੍ਹਾਂ ਨੂੰ) ਵੱਖ ਵੱਖ (ਸੁਭਾਵ ਵਾਲੇ) ਰੱਖਦਾ ਹੈ, (ਪਰ) ਸਭ ਜੀਵਾਂ ਦਾ ਖਸਮ ਇਕ (ਆਪ) ਹੀ ਹੈ, (ਇਸ ਵਾਸਤੇ) ਕਿਸੇ ਜੀਵ ਨੂੰ ਭੈੜਾ ਨਹੀਂ ਆਖਿਆ ਜਾ ਸਕਦਾ।

ਪ੍ਰਭੂ ਆਪ ਹੀ ਸਭ ਜੀਵਾਂ ਦਾ ਖਸਮ ਹੈ, (ਆਪ ਹੀ ਜੀਵਾਂ ਨੂੰ) ਧੰਧੇ ਵਿਚ ਜੋੜ ਕੇ (ਆਪ ਹੀ) ਵੇਖ ਰਿਹਾ ਹੈ, ਕੋਈ ਭੀ ਜੀਵ (ਮਾਇਆ ਦੇ ਧੰਧੇ ਤੋਂ) ਬਚਿਆ ਹੋਇਆ ਨਹੀਂ ਹੈ, ਕਿਸੇ ਨੂੰ ਥੋੜਾ ਤੇ ਕਿਸੇ ਨੂੰ ਬਹੁਤਾ (ਧੰਧਾ ਉਸ ਨੇ ਚਮੋੜਿਆ ਹੋਇਆ) ਹੈ।

(ਜੀਵ ਜਗਤ ਵਿਚ) ਖ਼ਾਲੀ-ਹੱਥ ਆਉਂਦੇ ਹਨ, ਤੇ ਖ਼ਾਲੀ-ਹੱਥ ਹੀ (ਇਥੋਂ) ਤੁਰ ਜਾਂਦੇ ਹਨ। ਇਹ ਵੇਖ ਕੇ ਭੀ (ਮਾਇਆ ਦੇ) ਖਿਲਾਰ ਖਿਲਾਰੀ ਜਾਂਦੇ ਹਨ। ਹੇ ਨਾਨਕ ! (ਮਾਇਆ-ਗ੍ਰਸੇ ਜੀਵਾਂ ਨੂੰ ਇਥੋਂ ਜਾ ਕੇ) ਪਰਲੋਕ ਵਿਚ ਕਿਹੜੀ ਕਾਰ (ਕਰਨ ਨੂੰ) ਮਿਲੇਗੀ—(ਇਸ ਸੰਬੰਧੀ ਪ੍ਰਭੂ ਦਾ) ਹੁਕਮ ਨਹੀਂ ਜਾਣਿਆ ਜਾ ਸਕਦਾ।੧।੨।

*ਭਾਵ :* ਇਹ ਵੇਖ ਕੇ ਭੀ ਕਿ ਜਗਤ ਵਿਚ ਖ਼ਾਲੀ-ਹੱਥ ਆਵੀਦਾ ਹੈ ਤੇ ਇਥੋਂ ਖ਼ਾਲੀ-ਹੱਥ ਹੀ ਜਾਈਦਾ ਹੈ, ਮਾਇਆ-ਗ੍ਰਸੇ ਜੀਵ ਮਾਇਆ ਦੇ ਖਿਲਾਰ ਖਿਲਾਰੀ ਜਾਣ ਦੇ ਕੁਚੱਜੇ ਰਾਹੇ ਪਏ ਰਹਿੰਦੇ ਹਨ।

*ਨੋਟ :* ਇਹ ਸਲੋਕ ਪਉੜੀ ਨੰ: ੨ ਦੇ ਨਾਲ ਦਰਜ ਹੈ।

**ਸਲੋਕ ਮਹਲਾ ੨ ॥**
**ਸਾਹ ਚਲੇ ਵਣਜਾਰਿਆ, ਲਿਖਿਆ ਦੇਵੈ ਨਾਲਿ ॥**
**ਲਿਖੇ ਉਪਰਿ ਹੁਕਮੁ ਹੋਇ, ਲਈਐ ਵਸਤੁ ਸਮ੍ਾਲਿ ॥**
**ਵਸਤੁ ਲਈ ਵਣਜਾਰਈ, ਵਖਰੁ ਬਧਾ ਪਾਇ ॥**
**ਕੇਈ ਲਾਹਾ ਲੈ ਚਲੇ, ਇਕਿ ਚਲੇ ਮੂਲੁ ਗਵਾਇ ॥**
**ਥੋੜਾ ਕਿਨੈ ਨ ਮੰਗਿਓ, ਕਿਸੁ ਕਹੀਐ ਸਾਬਾਸਿ ॥**
**ਨਦਰਿ ਤਿਨਾ ਕਉ ਨਾਨਕਾ, ਜਿ ਸਾਬਤੁ ਲਾਏ ਰਾਸਿ ॥੧॥੩॥**

*ਪਦ ਅਰਥ :* ਸਾਹ ਵਣਜਾਰਿਆ—ਸ਼ਾਹ (ਪ੍ਰਭੂ) ਦੇ (ਘੱਲੇ ਹੋਏ) ਵਪਾਰੀ (ਜੀਵ)। ਚਲੇ—(ਸ਼ਾਹ ਪਾਸੋਂ) ਤੁਰ ਪਏ (ਤੇ ਇਥੇ ਜਗਤ ਵਿਚ ਆਏ)। ਲਿਖਿਆ—(ਕੀਤੇ ਕਰਮਾਂ ਅਨੁਸਾਰ ਮੱਥੇ ਉੱਤੇ) ਲਿਖਿਆ ਹੋਇਆ (ਲੇਖ)। ਲਿਖੇ ਉਪਰਿ—ਉਸ ਲਿਖੇ ਲੇਖ ਅਨੁਸਾਰ। ਹੁਕਮੁ ਹੋਇ—ਪ੍ਰਭੂ ਦਾ ਹੁਕਮ ਵਰਤਦਾ ਹੈ। ਵਸਤੁ—(ਨਾਮ) ਵੱਖਰ। ਵਣਜਾਰਈ—ਵਣਜਾਰਿਆਂ ਨੇ, ਵਪਾਰੀਆਂ ਨੇ। ਪਾਇ—ਪਾ ਕੇ, ਪ੍ਰਾਪਤ ਕਰ ਕੇ। ਬਧਾ—ਪੱਲੇ ਬੰਨ੍ਹ ਲਿਆ। ਇਕਿ—ਕਈ ਜੀਵ [*ਨੋਟ :* ਪੜਨਾਂਵ 'ਇਕ' ਤੋਂ ਬਹੁ-ਵਚਨ 'ਇਕਿ' ਹੈ]। ਸਾਬਤੁ—ਪੂਰੀ ਦੀ ਪੂਰੀ। ਰਾਸਿ—ਪੂੰਜੀ (ਸੁਆਸਾਂ ਦੀ)। ਲਾਏ—ਵਰਤ ਦਿੱਤੀ।

*ਅਰਥ :* ਸ਼ਾਹ (-ਪ੍ਰਭੂ) ਦੇ (ਘੱਲੇ ਹੋਏ ਜੋ ਜੋ ਜੀਵ-) ਵਪਾਰੀ (ਸ਼ਾਹ ਪਾਸੋਂ) ਤੁਰ ਪੈਂਦੇ ਹਨ, (ਤੇ ਇਥੇ ਜਗਤ ਵਿਚ ਆਉਂਦੇ ਹਨ, ਉਨ੍ਹਾਂ ਨੂੰ ਪ੍ਰਭੂ ਉਨ੍ਹਾਂ ਦੇ ਕੀਤੇ ਕਰਮਾਂ ਅਨੁਸਾਰ ਮੱਥੇ ਉੱਤੇ) ਲਿਖਿਆ ਹੋਇਆ ਲੇਖ ਨਾਲ ਦੇ ਕੇ ਤੋਰਦਾ ਹੈ। ਉਸ਼ ਲਿਖੇ ਲੇਖ ਅਨੁਸਾਰ ਪ੍ਰਭੂ ਦਾ ਹੁਕਮ ਵਰਤਦਾ ਹੈ, ਤੇ, ਨਾਮ-ਵੱਖਰ (ਇਥੇ) ਸਾਂਭ ਲਈਦਾ ਹੈ।

ਜੋ ਮਨੁੱਖ ਨਾਮ ਦਾ ਵਣਜ ਕਰਦੇ ਹਨ, ਉਨ੍ਹਾਂ ਨਾਮ-ਪਦਾਰਥ ਹਾਸਲ ਕਰ ਲਿਆ ਤੇ ਪ੍ਰਾਪਤ ਕਰ ਕੇ ਪੱਲੇ ਬੰਨ੍ਹ ਲਿਆ। ਕਈ (ਜੀਵ-ਵਪਾਰੀ ਇਥੋਂ) ਨਫ਼ਾ ਖੱਟ ਕੇ ਜਾਂਦੇ ਹਨ, ਪਰ ਕਈ ਅਗਲੀ ਰਾਸ-ਪੂੰਜੀ ਭੀ ਗਵਾ ਜਾਂਦੇ ਹਨ।

(ਦੋਹਾਂ ਧਿਰਾਂ ਵਿਚੋਂ) ਘੱਟ ਚੀਜ਼ ਕਿਸੇ ਨੇ ਨਹੀਂ ਮੰਗੀ (ਭਾਵ, ਨਾਮ-ਵਪਾਰੀਆਂ ਨੂੰ 'ਨਾਮ' ਬਹੁਤ ਪਿਆਰਾ ਲਗਦਾ ਹੈ, ਤੇ ਮਾਇਆ-ਧਾਰੀਆਂ ਨੂੰ ਮਾਇਆ), ਫਿਰ ਇਨ੍ਹਾਂ ਵਿਚੋਂ ਸ਼ਾਬਾਸ਼ੇ ਕਿਸ ਨੇ ਖੱਟੀ (ਮਿਹਰ ਦੀ ਨਜ਼ਰ ਕਿਸ 'ਤੇ ਹੋਈ)? ਮਿਹਰ ਦੀ ਨਜ਼ਰ, ਹੇ ਨਾਨਕ! ਉਨ੍ਹਾਂ 'ਤੇ ਹੋਈ ਜਿਨ੍ਹਾਂ ਨੇ (ਸੁਆਸਾਂ ਦੀ) ਸਾਰੀ ਰਾਸ-ਪੂੰਜੀ (ਨਾਮ ਦਾ ਵਪਾਰ ਕਰਨ ਵਿਚ) ਲਾ ਦਿੱਤੀ।੧।੩।

***ਭਾਵ :*** ਜਿਉਂ ਜਿਉਂ ਮਨੁੱਖ ਧਨ ਜੋੜਦਾ ਹੈ, ਹੋਰ ਹੋਰ ਲਾਲਸਾ ਵਧਦੀ ਹੈ ਤੇ ਇਸੇ ਹੀ ਦੌੜ-ਭੱਜ ਵਿਚ ਸਾਰੀ ਉਮਰ ਗੁਜ਼ਾਰ ਦੇਂਦਾ ਹੈ। ਪਰ ਇਹ ਜੀਵਨ, ਕਾਮਯਾਬ ਜੀਵਨ ਨਹੀਂ ਅਖਵਾ ਸਕਦਾ। ਸਫਲ ਜੀਵਨ ਉਹ ਹੈ ਜੋ ਪਰਮਾਤਮਾ ਦੀ ਯਾਦ ਵਿਚ ਗੁਜ਼ਰੇ।

**ਸਲੋਕ ਮਹਲਾ ੨ ॥**
**ਜਿਨ ਵਡਿਆਈ ਤੇਰੇ ਨਾਮ ਕੀ, ਤੇ ਰਤੇ ਮਨ ਮਾਹਿ ॥**
**ਨਾਨਕ ਅੰਮ੍ਰਿਤੁ ਏਕੁ ਹੈ, ਦੂਜਾ ਅੰਮ੍ਰਿਤੁ ਨਾਹਿ ॥**
**ਨਾਨਕ ਅੰਮ੍ਰਿਤੁ ਮਨੈ ਮਾਹਿ, ਪਾਈਐ ਗੁਰ ਪਰਸਾਦਿ ॥**
**ਤਿਨੀ੍ ਪੀਤਾ ਰੰਗ ਸਿਉ, ਜਿਨ ਕਉ ਲਿਖਿਆ ਆਦਿ ॥੧॥੪॥**

***ਪਦ ਅਰਥ :*** ਤੇ—ਉਹ ਮਨੁੱਖ। ਰਤੇ—ਰੰਗੇ ਹੋਏ। ਅੰਮ੍ਰਿਤੁ—ਅਮਰ ਕਰਨ ਵਾਲਾ ਜਲ। ਗੁਰ ਪਰਸਾਦਿ—ਗੁਰੂ ਦੀ ਕਿਰਪਾ ਨਾਲ। ਮਨੈ ਮਾਹਿ—ਮਨ ਹੀ ਵਿਚ। ਤਿਨੀ੍—[ਅੱਖਰ 'ਨ' ਦੇ ਹੇਠ ਅੱਧਾ 'ਹ' ਹੈ] ਤਿਨ ਹੀ, ਉਨ੍ਹਾਂ (ਬੰਦਿਆਂ) ਨੇ ਹੀ। ਰੰਗ ਸਿਉ—ਮੌਜ ਨਾਲ, ਸੁਆਦ ਨਾਲ। ਕਉ—ਨੂੰ। ਜਿਨ ਕਉ—ਜਿਨ੍ਹਾਂ ਲਈ, ਜਿਨ੍ਹਾਂ ਦੇ ਭਾਗਾਂ ਨੂੰ, ਜਿਨ੍ਹਾਂ ਦੇ ਭਾਗਾਂ ਵਿਚ। ਆਦਿ—ਮੁੱਢ ਤੋਂ, ਧੁਰ ਤੋਂ।

***ਅਰਥ :*** (ਹੇ ਪ੍ਰਭੂ !) ਜਿਨ੍ਹਾਂ ਮਨੁੱਖਾਂ ਨੂੰ ਤੇਰੇ ਨਾਮ ਦੀ ਸੋਭਾ (ਕਰਨ ਦੀ ਸੁਭਾਗਤਾ) ਮਿਲੀ ਹੈ, ਉਹ ਮਨੁੱਖ ਆਪਣੇ ਮਨ ਵਿਚ (ਤੇਰੇ ਨਾਮ ਦੇ ਰੰਗ ਨਾਲ) ਰੰਗੇ ਰਹਿੰਦੇ ਹਨ। ਹੇ ਨਾਨਕ ! (ਉਨ੍ਹਾਂ ਲਈ) ਇਕ ਨਾਮ ਹੀ ਅਮਰ ਕਰਨ ਵਾਲਾ ਜਲ ਹੈ, ਹੋਰ ਕਿਸੇ ਚੀਜ਼ ਨੂੰ ਉਹ ਅੰਮ੍ਰਿਤ ਨਹੀਂ ਮੰਨਦੇ।

ਹੇ ਨਾਨਕ ! (ਇਹ ਨਾਮ-) ਅੰਮ੍ਰਿਤ (ਹਰੇਕ ਮਨੁੱਖ ਦੇ) ਮਨ ਵਿਚ ਹੀ ਹੈ, ਪਰ ਮਿਲਦਾ ਹੈ ਸਤਿਗੁਰੂ ਦੀ ਕਿਰਪਾ ਨਾਲ। ਜਿਨ੍ਹਾਂ ਦੇ ਭਾਗਾਂ ਵਿਚ ਧੁਰੋਂ ਇਹ (ਬਖ਼ਸ਼ਸ਼) ਲਿਖੀ ਹੋਈ ਹੈ, ਉਨ੍ਹਾਂ ਨੇ ਹੀ ਸੁਆਦ ਨਾਲ ਛਕਿਆ ਹੈ।੧।੪।

***ਭਾਵ :*** ਜੋ ਮਨੁੱਖ ਗੁਰੂ ਦੇ ਦੱਸੇ ਰਾਹ 'ਤੇ ਤੁਰ ਕੇ ਪਰਮਾਤਮਾ ਦੀ ਭਗਤੀ ਕਰਦਾ ਹੈ, ਉਸ ਨੂੰ ਦੁਨੀਆ ਦੀ ਹੋਰ ਕੋਈ ਚੀਜ਼ ਬਹੁਤੀ ਖਿੱਚ ਨਹੀਂ ਪਾ ਸਕਦੀ।

**ਮਹਲਾ ੨ ॥**
**ਕੀਤਾ ਕਿਆ ਸਾਲਾਹੀਐ, ਕਰੇ ਸੋਇ ਸਾਲਾਹਿ ॥**
**ਨਾਨਕ ਏਕੀ ਬਾਹਰਾ, ਦੂਜਾ ਦਾਤਾ ਨਾਹਿ ॥**
**ਕਰਤਾ ਸੋ ਸਾਲਾਹੀਐ, ਜਿਨਿ ਕੀਤਾ ਆਕਾਰੁ ॥**
**ਦਾਤਾ ਸੋ ਸਾਲਾਹੀਐ, ਜਿ ਸਭਸੈ ਦੇ ਆਧਾਰੁ ॥**
**ਨਾਨਕ ਆਪਿ ਸਦੀਵ ਹੈ, ਪੂਰਾ ਜਿਸੁ ਭੰਡਾਰੁ ॥**
**ਵਡਾ ਕਰਿ ਸਾਲਾਹੀਐ, ਅੰਤੁ ਨ ਪਾਰਾਵਾਰੁ ॥੨॥੪॥**

***ਪਦ ਅਰਥ :*** ਕੀਤਾ—ਪੈਦਾ ਕੀਤਾ ਹੋਇਆ ਜੀਵ। ਕਰੇ—(ਜੋ) ਪੈਦਾ ਕਰਦਾ ਹੈ। ਸੋਇ—ਉਸੇ ਨੂੰ। ਸੋਇ ਸਾਲਾਹਿ—ਉਸੇ ਦੀ ਵਡਿਆਈ ਕਰ। ਏਕੀ ਬਾਹਰਾ—ਇਕ ਪ੍ਰਭੂ ਤੋਂ ਬਿਨਾ। ਜਿਨਿ—ਜਿਸ ਕਰਤਾਰ ਨੇ। ਆਕਾਰੁ—ਇਹ ਦਿੱਸਦਾ ਜਗਤ। ਜਿ—ਜੋ। ਸਭਸੈ—ਸਭਨਾਂ ਨੂੰ। ਦੇ—ਦੇਂਦਾ ਹੈ। ਆਧਾਰੁ—ਆਸਰਾ। ਸਦੀਵ—ਸਦੈਵ, ਸਦਾ ਏਵ, ਸਦਾ ਹੀ (ਕਾਇਮ ਰਹਿਣ ਵਾਲਾ)। ਪੂਰਾ—ਅਖੁੱਟ। ਜਿਸੁ ਭੰਡਾਰੁ—ਜਿਸ ਦਾ ਖ਼ਜ਼ਾਨਾ। ਪਾਰਾਵਾਰੁ—[ਪਾਰ + ਅਵਾਰ] ਪਾਰਲਾ ਤੇ ਉਰਲਾ ਬੰਨਾ। ਕਿਆ ਸਾਲਾਹੀਐ—ਸ਼ਲਾਘਾ ਕਰਨ ਦਾ ਕੀ ਲਾਭ ? ਦਾਤਾ—ਦੇਣ ਦੇ ਸਮਰੱਥ, ਦੇਣ-ਜੋਗਾ। ਕਰਤਾ—ਕਰਤਾਰ, ਸਿਰਜਣਹਾਰ।

***ਅਰਥ :*** ਪੈਦਾ ਕੀਤੇ ਹੋਏ ਜੀਵ ਦੀ ਵਡਿਆਈ ਕਰਨ ਦਾ ਕੀ ਲਾਭ ? ਉਸ (ਪ੍ਰਭੂ) ਦੀ ਸਿਫ਼ਤਿ-ਸਾਲਾਹ ਕਰੋ ਜੋ (ਸਭ ਨੂੰ) ਪੈਦਾ ਕਰਦਾ ਹੈ, (ਕਿਉਂਕਿ) ਹੇ ਨਾਨਕ! ਉਸ ਇਕ ਪ੍ਰਭੂ ਤੋਂ ਬਿਨਾ ਹੋਰ ਕੋਈ ਕੁਝ ਦੇਣ-ਜੋਗਾ ਨਹੀਂ ਹੈ।

ਜਿਸ ਕਰਤਾਰ ਨੇ ਇਹ ਸਾਰਾ ਜਗਤ ਬਣਾਇਆ ਹੈ, ਉਸ ਦੀ ਵਡਿਆਈ ਕਰੋ। ਉਹ ਇਕ ਦਾਤਾਰ ਦੀ ਸਿਫ਼ਤਿ-ਸਾਲਾਹ ਕਰੋ, ਜੋ ਹਰੇਕ ਜੀਵ ਨੂੰ ਆਸਰਾ ਦੇਂਦਾ ਹੈ।

ਹੇ ਨਾਨਕ! ਉਹ ਪ੍ਰਭੂ ਆਪ ਸਦਾ ਹੀ ਕਾਇਮ ਰਹਿਣ ਵਾਲਾ ਹੈ, ਉਸ ਦਾ ਖ਼ਜ਼ਾਨਾ ਭੀ ਸਦਾ ਭਰਿਆ ਰਹਿੰਦਾ ਹੈ। ਉਸ ਨੂੰ ਵੱਡਾ ਆਖੋ, ਉਸ ਦੀ ਵਡਿਆਈ ਕਰੋ, ਉਸ (ਦੀ ਵਡਿਆਈ) ਦਾ ਅੰਤ ਨਹੀਂ ਪੈ ਸਕਦਾ, ਉਰਲਾ ਪਾਰਲਾ ਬੰਨਾ ਨਹੀਂ ਲੱਭ ਸਕਦਾ।੨।੪।

***ਭਾਵ :*** ਦੁਨੀਆ ਦੇ ਧਨ-ਮਾਲ ਦੀ ਖ਼ਾਤਰ ਧਨੀ ਲੋਕਾਂ ਦੀ ਖ਼ੁਸ਼ਾਮਦ ਕਰਦੇ ਫਿਰਨਾ ਜੀਵਨ ਦਾ ਸਹੀ ਰਸਤਾ ਨਹੀਂ ਹੈ। ਦਾਤਾ ਪ੍ਰਭੂ ਆਪ ਹੀ ਹੈ।

*ਨੋਟ:* ਇਹ ਦੋ ਸਲੋਕ ਪਉੜੀ ਨੰ: ੪ ਦੇ ਨਾਲ ਦਰਜ ਹਨ।

**ਸਲੋਕ ਮਹਲਾ ੨ ॥**
**ਤਿਸੁ ਸਿਉ ਕੈਸਾ ਬੋਲਣਾ, ਜਿ ਆਪੇ ਜਾਣੈ ਜਾਣੁ ॥**
**ਚੀਰੀ ਜਾ ਕੀ ਨਾ ਫਿਰੈ, ਸਾਹਿਬੁ ਸੋ ਪਰਵਾਣੁ ॥**
**ਚੀਰੀ ਜਿਸ ਕੀ ਚਲਣਾ, ਮੀਰ ਮਲਕ ਸਾਲਾਰ ॥**
**ਜੋ ਤਿਸੁ ਭਾਵੈ ਨਾਨਕਾ, ਸਾਈ ਭਲੀ ਕਾਰ ॥**
**ਜਿਨ੍ਾ ਚੀਰੀ ਚਲਣਾ, ਹਥਿ ਤਿਨ੍ਾ ਕਿਛੁ ਨਾਹਿ ॥**
**ਸਾਹਿਬ ਕਾ ਫੁਰਮਾਣੁ ਹੋਇ, ਉਠੀ ਕਰਲੈ ਪਾਹਿ ॥**
**ਜੇਹਾ ਚੀਰੀ ਲਿਖਿਆ, ਤੇਹਾ ਹੁਕਮੁ ਕਮਾਹਿ ॥**
**ਘਲੇ ਆਵਹਿ ਨਾਨਕਾ, ਸਦੇ ਉਠੀ ਜਾਹਿ ॥੧॥੫॥**

***ਪਦ ਅਰਥ :*** ਤਿਸੁ ਸਿਉ—ਉਸ ਪ੍ਰਭੂ ਨਾਲ [*ਨੋਟ :* ਲਫ਼ਜ਼ 'ਜਿਸੁ' ਅਤੇ 'ਤਿਸੁ' ਦੇ ਜੋੜ ਨੂੰ ਧਿਆਨ ਨਾਲ ਵੇਖਣਾ। ਇਹ ਅਖ਼ੀਰਲਾ (ੁ) ਕਈ ਸੰਬੰਧਕਾਂ

ਦੇ ਨਾਲ ਟਿਕਿਆ ਰਹਿੰਦਾ ਹੈ, ਤੇ, ਕਈ ਸੰਬੰਧਕਾਂ ਦੇ ਨਾਲੋਂ ਲਹਿ ਜਾਂਦਾ ਹੈ, ਜਿਵੇਂ ਸੰਬੰਧਕ 'ਸਿਉ' ਦੇ ਆਇਆਂ ਲਫ਼ਜ਼ 'ਤਿਸੁ' ਦਾ ( ੁ ) ਟਿਕਿਆ ਰਿਹਾ ਹੈ। ਪਰ ਤੀਜੀ ਪੰਕਤੀ ਵਿਚ 'ਜਿਸ ਕੀ' ਦੇ 'ਜਿਸ' ਦਾ ( ੁ ) ਸੰਬੰਧਕ 'ਕੀ' ਦੇ ਕਾਰਨ ਲਹਿ ਗਿਆ ਹੈ]। ਕੈਸਾ ਬੋਲਣਾ—ਬੋਲਣਾ ਫਬਦਾ ਨਹੀਂ, ਬੋਲਿਆ ਨਹੀਂ ਜਾ ਸਕਦਾ। ਜਿ—ਜੋ। ਜਾਣੁ—ਅੰਤਰਜਾਮੀ। ਜਿ ਜਾਣੁ—ਜੋ ਅੰਤਰਜਾਮੀ ਪ੍ਰਭੂ। ਚੀਰੀ—ਚਿੱਠੀ, ਪਰਵਾਨਾ, ਹੁਕਮ। ਨਾ ਫਿਰੈ—ਮੋੜੀ ਨਹੀਂ ਜਾ ਸਕਦੀ। ਪਰਵਾਣੁ—ਮੰਨਿਆ-ਪਰਮੰਨਿਆ। ਮੀਰ—ਪਾਤਿਸ਼ਾਹ। ਸਾਲਾਰ—ਫ਼ੌਜਾਂ ਦੇ ਸਰਦਾਰ। ਕਾਰ—ਕੰਮ। ਜੋ ਤਿਸੁ ਭਾਵੈ—ਜੋ ਕੰਮ ਉਸ ਪ੍ਰਭੂ ਨੂੰ ਭਾਉਂਦਾ ਹੈ।

ਹਥਿ—ਹੱਥ ਵਿਚ, ਵੱਸ ਵਿਚ। ਉਠੀ—ਉਠਿ, ਉਠ ਕੇ। ਕਰਲਾ—ਰਸਤਾ। ਕਰਲੈ—ਰਸਤੇ 'ਤੇ, ਰਾਹੇ। ਪਾਹਿ—ਪੈ ਜਾਂਦੇ ਹਨ। ਉਠੀ ਜਾਹਿ—(ਇਥੋਂ) ਉੱਠ ਕੇ ਚਲੇ ਜਾਂਦੇ ਹਨ।

***ਅਰਥ :*** ਜੋ ਅੰਤਰਜਾਮੀ ਪ੍ਰਭੂ ਆਪ ਹੀ (ਹਰੇਕ ਦੇ ਦਿਲ ਦੀ) ਜਾਣਦਾ ਹੈ, ਉਸ ਦੇ ਅੱਗੇ ਬੋਲਣਾ ਫਬਦਾ ਨਹੀਂ ਹੈ। (ਕੋਈ ਹੀਲ-ਹੁੱਜਤ ਕੀਤੀ ਨਹੀਂ ਜਾ ਸਕਦੀ)। ਉਹ ਮੰਨਿਆ-ਪਰਮੰਨਿਆ ਮਾਲਕ ਹੈ, ਕਿਉਂਕਿ ਉਸ ਦਾ ਹੁਕਮ ਕੋਈ ਮੋੜ ਨਹੀਂ ਸਕਦਾ। ਪਾਤਿਸ਼ਾਹ, ਮਲਕ ਤੇ ਫ਼ੌਜਾਂ ਦੇ ਸਰਦਾਰ, ਸਭ ਨੂੰ ਉਸਦੇ ਹੁਕਮ ਵਿਚ ਤੁਰਨਾ ਪੈਂਦਾ ਹੈ, (ਇਸ ਵਾਸਤੇ) ਹੇ ਨਾਨਕ! ਉਹੀ ਕੰਮ ਚੰਗਾ (ਮੰਨਣਾ ਚਾਹੀਦਾ) ਹੈ ਜੋ ਉਸ ਪ੍ਰਭੂ ਨੂੰ ਚੰਗਾ ਲੱਗਦਾ ਹੈ।

ਇਹਨਾਂ ਜੀਵਾਂ ਦੇ ਵੱਸ ਵਿਚ ਕੁਝ ਨਹੀਂ, ਕਿਉਂਕਿ ਇਨ੍ਹਾਂ ਨੇ ਤਾਂ ਉਸ ਪ੍ਰਭੂ ਦੇ ਹੁਕਮ ਵਿਚ ਹੀ ਤੁਰਨਾ ਹੈ, (ਜਿਸ ਵੇਲੇ) ਮਾਲਕ ਦਾ ਹੁਕਮ ਹੁੰਦਾ ਹੈ (ਇਹ ਜੀਵ ਇਥੋਂ) ਉੱਠ ਕੇ (ਪਰਲੋਕ ਦੇ) ਰਾਹੇ ਪੈ ਜਾਂਦੇ ਹਨ। ਜਿਹੋ ਜਿਹਾ ਹੁਕਮ ਲਿਖਿਆ ਹੋਇਆ ਆਉਂਦਾ ਹੈ (ਜੀਵ ਉਸੇ ਤਰ੍ਹਾਂ) ਹੁਕਮ ਦੀ ਪਾਲਣਾ ਕਰਦੇ ਹਨ। ਹੇ ਨਾਨਕ! (ਜੀਵ ਉਸ ਮਾਲਕ ਦੇ) ਭੇਜੇ ਹੋਏ (ਇਥੇ ਜਗਤ ਵਿਚ) ਆਉਂਦੇ ਹਨ, ਤੇ ਉਸ ਦੇ ਬੁਲਾਏ ਹੋਏ (ਇਥੋਂ) ਉੱਠ ਕੇ ਤੁਰ ਪੈਂਦੇ ਹਨ।੧।੫।

***ਭਾਵ :*** ਮੀਰ ਮਲਕ ਸਾਲਾਰ ਭੀ ਦੁਨੀਆ ਦੇ ਸਾਧਾਰਨ ਮਨੁੱਖਾਂ ਵਾਂਗ ਹੀ ਹਨ। ਦਰਗਾਹੀ ਸੱਦਾ ਸਭ ਨੂੰ ਇਕੋ ਜਿਹਾ ਹੀ ਆਉਂਦਾ ਹੈ।

**ਮਹਲਾ ੨ ॥**
**ਸਿਫਤਿ ਜਿਨਾ ਕਉ ਬਖਸੀਐ, ਸੇਈ ਪੋਤੇਦਾਰ ॥**
**ਕੁੰਜੀ ਜਿਨ ਕਉ ਦਿਤੀਆ, ਤਿਨਾ ਮਿਲੇ ਭੰਡਾਰ ॥**
**ਜਹ ਭੰਡਾਰੀ ਹੂ ਗੁਣ ਨਿਕਲਹਿ, ਤੇ ਕੀਅਹਿ ਪਰਵਾਣੁ ॥**
**ਨਦਰਿ ਤਿਨਾ ਕਉ ਨਾਨਕਾ, ਨਾਮੁ ਜਿਨਾ ਨੀਸਾਣੁ ॥੨॥੫॥**

***ਪਦ ਅਰਥ :*** ਜਿਨਾ ਤਿਨਾ—[ਇਨ੍ਹਾਂ ਲਫ਼ਜ਼ਾਂ ਦੇ ਅੱਖਰ 'ਨ' ਦੇ ਹੇਠ ਅੱਧਾ 'ਹ' ਹੈ]। ਬਖਸੀਐ—ਬਖ਼ਸ਼ੀ ਜਾਂਦੀ ਹੈ, ਬਖ਼ਸ਼ੀਸ਼ ਵਜੋਂ ਮਿਲਦੀ ਹੈ। ਪੋਤੇਦਾਰ—ਖ਼ਜ਼ਾਨਚੀ। ਭੰਡਾਰ—ਖ਼ਜ਼ਾਨੇ। ਜਹ ਭੰਡਾਰੀ ਹੂ—ਜਿਨ੍ਹਾਂ (ਹਿਰਦੇ-ਰੂਪ) ਭੰਡਾਰਿਆਂ ਵਿਚੋਂ। ਨਿਕਲਹਿ—ਨਿਕਲਦੇ ਹਨ, ਪਰਗਟ ਹੁੰਦੇ ਹਨ। ਤੇ—ਉਹ (ਹਿਰਦੇ)। ਕੀਅਹਿ—ਕੀਤੇ ਜਾਂਦੇ ਹਨ। ਪਰਵਾਣੁ—ਕਬੂਲ। ਨਦਰਿ—ਮਿਹਰ ਦੀ ਨਿਗਾਹ। ਨੀਸਾਣੁ—ਝੰਡਾ। ਸੇਈ—ਉਹੀ ਮਨੁੱਖ।

***ਅਰਥ :*** ਉਹੀ ਮਨੁੱਖ ਅਸਲ ਖ਼ਜ਼ਾਨਿਆਂ ਦੇ ਮਾਲਕ ਹਨ, ਜਿਨ੍ਹਾਂ ਨੂੰ ਪ੍ਰਭੂ ਦੀ ਸਿਫ਼ਤਿ-ਸਾਲਾਹ (ਪ੍ਰਭੂ ਦੇ ਦਰ ਤੋਂ) ਬਖ਼ਸ਼ੀਸ਼ ਵਜੋਂ ਮਿਲੀ ਹੈ। ਪ੍ਰਭੂ ਜਿਨ੍ਹਾਂ ਨੂੰ (ਨਾਮ ਦੇ ਖ਼ਜ਼ਾਨੇ ਦੀ) ਕੁੰਜੀ ਆਪ ਦੇਂਦਾ ਹੈ, ਉਨ੍ਹਾਂ ਨੂੰ (ਸਿਫ਼ਤਿ-ਸਾਲਾਹ ਦੇ) ਖ਼ਜ਼ਾਨਿਆਂ ਦੇ ਖ਼ਜ਼ਾਨੇ ਮਿਲ ਜਾਂਦੇ ਹਨ। (ਫਿਰ ਇਸ ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ) ਜਿਨ੍ਹਾਂ (ਹਿਰਦੇ-ਰੂਪ) ਖ਼ਜ਼ਾਨਿਆਂ ਵਿਚੋਂ (ਪ੍ਰਭੂ ਦੇ) ਗੁਣ ਪਰਗਟ ਹੁੰਦੇ ਹਨ ਉਹ (ਪ੍ਰਭੂ ਦੇ ਦਰ 'ਤੇ) ਕਬੂਲ ਕੀਤੇ ਜਾਂਦੇ ਹਨ।

ਹੇ ਨਾਨਕ! ਜਿਨ੍ਹਾਂ ਦੇ ਕੋਲ ਪ੍ਰਭੂ ਦਾ ਨਾਮ (ਰੂਪ) ਝੰਡਾ ਹੈ, ਉਨ੍ਹਾਂ ਉਤੇ ਮਿਹਰ ਦੀ ਨਿਗਾਹ ਹੁੰਦੀ ਹੈ।੨।੫।

***ਭਾਵ :*** ਅਸਲ ਖ਼ਜ਼ਾਨਿਆਂ ਦੇ ਮਾਲਕ ਉਹ ਹਨ, ਜੋ ਪਰਮਾਤਮਾ ਦੀ ਬੰਦਗੀ ਕਰਦੇ ਹਨ। ਉਨ੍ਹਾਂ ਦਾ ਹੀ ਜੀਵਨ ਕਾਮਯਾਬ ਜੀਵਨ ਹੈ।

*ਨੋਟ :* ਇਹ ਦੋਵੇਂ ਸਲੋਕ ਪਉੜੀ ਨੰ: ੫ ਦੇ ਨਾਲ ਦਰਜ ਹਨ।

**ਸਲੋਕ ਮ: ੨ ॥**
**ਕਥਾ ਕਹਾਣੀ ਬੇਦੀਂ ਆਣੀ, ਪਾਪੁ ਪੁੰਨੁ ਬੀਚਾਰੁ ॥**
**ਦੇ ਦੇ ਲੈਣਾ, ਲੈ ਲੈ ਦੇਣਾ, ਨਰਕਿ ਸੁਰਗਿ ਅਵਤਾਰ ॥**
**ਉਤਮ ਮਧਿਮ ਜਾਤੀਂ ਜਿਨਸੀ ਭਰਮਿ, ਭਵੈ ਸੰਸਾਰੁ ॥**
**ਅੰਮ੍ਰਿਤ ਬਾਣੀ ਤਤੁ ਵਖਾਣੀ,**
**ਗਿਆਨ ਧਿਆਨ ਵਿਚਿ ਆਈ ॥**
**ਗੁਰਮੁਖਿ ਆਖੀ ਗੁਰਮੁਖਿ ਜਾਤੀ,**
**ਸੁਰਤੀਂ ਕਰਮਿ ਧਿਆਈ ॥**
**ਹੁਕਮੁ ਸਾਜਿ ਹੁਕਮੈ ਵਿਚਿ ਰਖੈ, ਹੁਕਮੈ ਅੰਦਰਿ ਵੇਖੈ ॥**
**ਨਾਨਕ ਅਗਹੁ ਹਉਮੈ ਤੁਟੈ, ਤਾਂ ਕੋ ਲਿਖੀਐ ਲੇਖੈ ॥੧॥੧੬॥**

*ਨੋਟ:* ਇਸ ਸਲੋਕ ਵਿਚ ਵੇਦਾਂ ਦੀ ਅਤੇ ਗੁਰੂ ਨਾਨਕ ਸਾਹਿਬ ਦੀ ਤਾਲੀਮ ਦਾ ਨਿਖੇੜਾ ਕਰ ਕੇ ਦੱਸਿਆ ਹੈ।

***ਪਦ ਅਰਥ :*** ਬੇਦੀਂ—ਵੇਦਾਂ ਨੇ। ਆਣੀ—ਲਿਆਂਦੀ। ਕਥਾ ਕਹਾਣੀ—(ਭਾਵ,) ਸਿੱਖਿਆ, ਤਾਲੀਮ। ਪਾਪੁ ਪੁੰਨੁ ਬੀਚਾਰੁ—ਇਹ ਵਿਚਾਰ ਕਿ ਪਾਪ ਕੀ ਹੈ ਤੇ ਪੁੰਨ ਕੀ ਹੈ। ਦੇ ਦੇ ਲੈਣਾ—ਆਪ ਹੱਥੋਂ ਦੇ ਕੇ ਹੀ ਲਈਦਾ ਹੈ, ਆਪਣਾ ਦਿੱਤਾ ਹੀ ਅੱਗੇ ਲਈਦਾ ਹੈ। ਲੈ ਲੈ ਦੇਣਾ—ਜੋ ਕਿਸੇ ਪਾਸੋਂ ਲੈਂਦੇ ਹਾਂ ਉਹ ਮੋੜਨਾ ਪਏਗਾ। ਨਰਕਿ—ਨਰਕ ਵਿਚ। ਸੁਰਗਿ—ਸੁਰਗ ਵਿਚ। ਅਵਤਾਰ—ਜੰਮਣਾ, ਉਤਰਨਾ, ਥਾਂ ਮਿਲਣੀ। ਮਧਿਮ—ਨੀਵਾਂ। ਜਾਤੀਂ ਜਿਨਸੀ ਭਰਮਿ—ਜਾਤਾਂ ਦੇ ਤੇ ਕਿਸਮਾਂ ਦੇ ਭਰਮ ਵਿਚ [*ਨੋਟ:* ਲਫ਼ਜ਼ 'ਜਾਤਿ' 'ਜਿਨਸਿ' ਦੇ ਅਖ਼ੀਰ ਵਿਚ (ਿ) ਹੈ, ਇਨ੍ਹਾਂ ਦਾ ਬਹੁ-ਵਚਨ (ੀ) ਨਾਲ ਬਣਦਾ ਹੈ, ਜਿਵੇਂ 'ਲਹਿਰ' ਤੋਂ 'ਲਹਰੀ']।

ਤਤੁ—ਅਸਲੀਅਤ, ਜਗਤ ਦਾ ਮੂਲ ਪਰਮਾਤਮਾ। ਵਖਾਣੀ—ਬਿਆਨ ਕਰਨ ਵਾਲੀ। ਗਿਆਨ—ਪ੍ਰਭੂ ਦੇ ਗੁਣਾਂ ਦੀ ਵਿਚਾਰ। ਧਿਆਨ—ਪ੍ਰਭੂ ਵਿਚ ਸੁਰਤਿ ਜੋੜਨੀ। ਗਿਆਨ ਧਿਆਨ ਵਿਚਿ—ਤੱਤ ਦੇ ਗਿਆਨ ਤੇ ਤੱਤ ਦੇ ਧਿਆਨ ਦੇ ਸੰਬੰਧ ਵਿਚ ਪ੍ਰਭੂ ਦੇ ਗੁਣਾਂ ਦੀ ਵਿਚਾਰ ਕੀਤਿਆਂ ਤੇ ਪ੍ਰਭੂ ਵਿਚ

ਸੁਰਤਿ ਜੋੜਿਆਂ। ਆਈ—ਪਰਗਟ ਹੋਈ, ਉਚਾਰੀ ਗਈ। ਗੁਰਮੁਖਿ ਆਖੀ—ਗੁਰੂ ਨੇ ਉਚਾਰੀ। ਜਾਤੀ—ਸਮਝੀ। ਸੁਰਤੀ—ਸੁਰਤਿਆਂ ਨੇ [ਜਿਵੇਂ, ਬੇਦੀ] ਜਿਨ੍ਹਾਂ ਨੇ ਇਸ ਵਿਚ ਸੁਰਤਿ ਜੋੜੀ। ਕਰਮਿ—(ਪ੍ਰਭੂ ਦੀ) ਮਿਹਰ ਨਾਲ, ਬਖ਼ਸ਼ਸ਼ ਨਾਲ। ਵੇਖੈ—ਸੰਭਾਲ ਕਰਦਾ ਹੈ। ਅਗਹੁ—ਪਹਿਲਾਂ। ਕੋ—ਕੋਈ ਜੀਵ। ਲਿਖੀਐ ਲੇਖੈ—ਲੇਖੇ ਵਿਚ ਲਿਖਿਆ ਜਾਂਦਾ ਹੈ, ਪ੍ਰਵਾਨ ਹੁੰਦਾ ਹੈ।

***ਅਰਥ :*** (ਜੋ) ਤਾਲੀਮ ਵੇਦਾਂ ਨੇ ਲਿਆਂਦੀ (ਭਾਵ, ਦਿੱਤੀ), (ਉਸ ਵਿਚ ਇਹ) ਵਿਚਾਰ ਹੈ ਕਿ ਪਾਪ ਕੀ ਹੈ ਤੇ ਪੁੰਨ ਕੀ ਹੈ, (ਉਸ ਵਿਚ ਇਹ ਦੱਸਿਆ ਹੈ ਕਿ ਹੱਥੋਂ) ਦੇ ਕੇ ਹੀ (ਮੁੜ) ਲਈਦਾ ਹੈ; ਤੇ, ਜੋ ਕੁਝ ਕਿਸੇ ਤੋਂ ਲੈਂਦੇ ਹਾਂ ਉਹ (ਅਗਲੇ ਜਨਮ ਵਿਚ) ਮੋੜੀਦਾ ਹੈ, ਅਤੇ (ਆਪਣੇ ਕੀਤੇ ਕਰਮਾਂ ਅਨੁਸਾਰ) ਨਰਕ ਵਿਚ ਜਾਂ ਸੁਰਗ ਵਿਚ ਅੱਪੜੀਦਾ ਹੈ। (ਇਸ ਤਾਲੀਮ ਅਨੁਸਾਰ) ਦੁਨੀਆ ਉੱਚੀਆਂ ਨੀਵੀਆਂ ਜਾਤਾਂ ਤੇ ਕਿਸਮਾਂ ਦੇ ਵਹਿਮ ਵਿਚ ਖ਼ੁਆਰ ਹੁੰਦੀ ਹੈ।

(ਪਰ ਜੋ) ਬਾਣੀ ਗੁਰੂ ਨੇ ਉਚਾਰੀ ਹੈ, (ਇਸ ਦੇ ਡੂੰਘੇ ਭੇਤ ਨੂੰ) ਗੁਰੂ ਨੇ ਸਮਝਿਆ ਹੈ, ਤੇ (ਜਿਸ ਨੂੰ) ਸੁਰਤਿਆਂ ਨੇ ਜਪਿਆ ਹੈ, ਉਹ ਬਾਣੀ ਨਾਮ-ਅੰਮ੍ਰਿਤ ਨਾਲ ਭਰੀ ਹੋਈ ਹੈ, ਤੇ ਪ੍ਰਭੂ ਦੇ ਗੁਣ ਬਿਆਨ ਕਰਦੀ ਹੈ, ਇਹ ਪ੍ਰਭੂ ਦੇ ਗੁਣਾਂ ਦੀ ਵਿਚਾਰ ਕੀਤਿਆਂ ਤੇ ਪ੍ਰਭੂ ਵਿਚ ਸੁਰਤਿ ਜੋੜਿਆਂ ਪਰਗਟ ਹੋਈ ਹੈ। (ਇਹ ਬਾਣੀ ਦੱਸਦੀ ਹੈ ਕਿ) ਪਰਮਾਤਮਾ ਆਪਣਾ ਹੁਕਮ (ਰੂਪ ਸੱਤਿਆ) ਸਾਜ ਕੇ (ਸਭ ਜੀਵਾਂ ਨੂੰ) ਆਪਣੇ ਹੁਕਮ ਵਿਚ ਹੀ ਰੱਖਦਾ ਹੈ ਤੇ ਹੁਕਮ ਵਿਚ ਹੀ (ਸਭ ਦੀ) ਸੰਭਾਲ ਕਰਦਾ ਹੈ।

ਹੇ ਨਾਨਕ! (ਇਸ ਬਾਣੀ ਦੀ ਬਰਕਤਿ ਨਾਲ) ਪਹਿਲਾਂ (ਜੀਵ ਦੀ) ਹਉਮੈ ਦੂਰ ਹੁੰਦੀ ਹੈ, ਤਾਂ ਜੀਵ ਪ੍ਰਭੂ ਦੀ ਹਜ਼ੂਰੀ ਵਿਚ ਪਰਵਾਨ ਹੁੰਦਾ ਹੈ।੧।੧੬।

***ਭਾਵ :*** ਕਰਮ-ਕਾਂਡ ਦੀ ਤਾਲੀਮ ਨੇ ਲੋਕਾਂ ਨੂੰ ਉੱਚੀਆਂ ਨੀਵੀਆਂ ਜਾਤਾਂ ਦੇ ਭਰਮਾਂ ਵਿਚ ਖ਼ੁਆਰ ਕੀਤਾ ਹੈ। ਗੁਰੂ-ਦਰ 'ਤੇ ਆ ਕੇ ਹਉਮੈ ਦੂਰ ਕਰ ਕੇ ਮਨੁੱਖ ਇਹ ਯਕੀਨ ਲਿਆਉਂਦਾ ਹੈ ਕਿ ਸਾਰੇ ਜੀਵ ਪਰਮਾਤਮਾ ਨੇ ਆਪ ਹੀ ਪੈਦਾ ਕੀਤੇ ਹੋਏ ਹਨ।

*ਨੋਟ :* ਇਹ ਸਲੋਕ ਪਉੜੀ ਨੰ: ੧੬ ਦੇ ਨਾਲ ਦਰਜ ਹੈ। ਦੂਜਾ ਸਲੋਕ

ਗੁਰੂ ਨਾਨਕ ਦੇਵ ਜੀ ਦਾ ਹੈ। ਇਨ੍ਹਾਂ ਦੋਹਾਂ ਸਲੋਕਾਂ ਦਾ ਟਾਕਰਾ ਕਰ ਕੇ ਵੇਖੋ, ਬੜੀ ਡੂੰਘੀ ਸਾਂਝ ਮਿਲਦੀ ਹੈ।

**ਮਃ ੨ ॥**
**ਜੈਸਾ ਕਰੈ ਕਹਾਵੈ ਤੈਸਾ, ਐਸੀ ਬਨੀ ਜਰੂਰਤਿ ॥**
**ਹੋਵਹਿ ਲਿੰਙ ਝਿੰਙ ਨਹ ਹੋਵਹਿ, ਐਸੀ ਕਹੀਐ ਸੂਰਤਿ ॥**
**ਜੋ ਓਸੁ ਇਛੇ ਸੋ ਫਲੁ ਪਾਏ,**
**ਤਾਂ ਨਾਨਕ ਕਹੀਐ ਮੂਰਤਿ ॥੨॥੨੦॥**

***ਪਦ ਅਰਥ :*** ਐਸੀ ਬਨੀ ਜਰੂਰਤਿ—ਲੋੜ ਅਜਿਹੀ ਬਣੀ ਹੋਈ ਹੈ, ਨਿਯਮ ਐਸਾ ਬੱਝਾ ਹੋਇਆ ਹੈ, ਅਵੱਸ਼ੋਂ ਇਹ ਗੱਲ ਬਣੀ ਹੋਈ ਹੈ। ਕਹਾਵੈ—ਅਖਵਾਂਦਾ ਹੈ। ਲਿੰਙ—ਨਰੋਏ ਅੰਗ। ਝਿੰਙ—ਝੜੇ ਹੋਏ ਅੰਗ। ਐਸੀ ਕਹੀਐ ਸੂਰਤਿ—ਐਸੀ ਮਨੁੱਖਾ ਸੂਰਤਿ ਕਹੀਐ, ਮਨੁੱਖਾ ਸਰੀਰ ਇਹੋ ਜਿਹਾ ਹੀ ਹੋਣਾ ਚਾਹੀਦਾ ਹੈ। ਓਸੁ—ਉਸ ਪ੍ਰਭੂ ਨੂੰ। ਓਸੁ ਇਛੇ—ਉਸ ਪ੍ਰਭੂ ਨੂੰ ਮਿਲਣ ਲਈ ਤਾਂਘਦਾ ਹੈ। ਮੂਰਤਿ—ਮਨੁੱਖ-ਜਾਮਾ, ਮਨੁੱਖਾ ਹਸਤੀ।

***ਅਰਥ :*** ਅਵੱਸ਼ੋਂ ਹੀ ਐਸੀ ਮਰਯਾਦਾ ਬਣੀ ਹੋਈ ਹੈ ਕਿ ਮਨੁੱਖ ਜਿਹੋ ਜਿਹਾ ਕੰਮ ਕਰਦਾ ਹੈ ਉਹੋ ਜਿਹਾ ਉਸ ਦਾ ਨਾਮ ਪੈ ਜਾਂਦਾ ਹੈ। (ਇਸ ਮਰਯਾਦਾ ਅਨੁਸਾਰ ਅਸਲ ਵਿਚ) ਉਹੀ ਜਿਸਮ ਮਨੁੱਖਾ ਜਿਸਮ ਅਖਵਾਣ ਦੇ ਲਾਇਕ ਹੁੰਦਾ ਹੈ ਜਿਸ ਦੇ ਨਰੋਏ ਅੰਗ ਹੁੰਦੇ ਹਨ (ਭਾਵ, ਜੋ ਕਾਮਾਦਿਕ ਵਿਕਾਰਾਂ ਤੋਂ ਰਹਿਤ ਹੁੰਦੇ ਹਨ), ਜਿਸ ਦੇ ਅੰਗ ਝੜੇ ਹੋਏ ਨਹੀਂ ਹੁੰਦੇ (ਭਾਵ, ਜੋ ਅੰਗ ਵਿਕਾਰਾਂ ਵਿਚ ਪੈ ਕੇ ਗਲੇ ਨਹੀਂ ਹੁੰਦੇ)।

ਹੇ ਨਾਨਕ! ਉਹੀ ਹਸਤੀ ਮਨੁੱਖਾ ਹਸਤੀ ਕਹੀ ਜਾਣੀ ਚਾਹੀਦੀ ਹੈ, ਜਿਸ ਦੇ ਅੰਦਰ ਪ੍ਰਭੂ ਨੂੰ ਮਿਲਣ ਦੀ ਤਾਂਘ ਹੋਵੇ, ਤੇ (ਇਸ ਤਾਂਘ ਅਨੁਸਾਰ ਪ੍ਰਭੂ ਦਾ ਮਿਲਾਪ ਰੂਪ) ਫਲ ਪ੍ਰਾਪਤ ਹੋ ਜਾਏ।੨।੨੦।

***ਭਾਵ :*** ਜਾਤ-ਜਨਮ ਕੋਈ ਭੀ ਹੋਵੇ, ਉਹੀ ਜਿਸਮ ਮਨੁੱਖਾ ਜਿਸਮ ਅਖਵਾਣ ਦੇ ਲਾਇਕ ਹੈ, ਜਿਸ ਦੇ ਅੰਗ ਕਾਮਾਦਿਕ ਵਿਕਾਰਾਂ ਤੋਂ ਬਚੇ ਹੋਏ ਹਨ।

*ਨੋਟ:* ਇਹ ਸਲੋਕ ਪਉੜੀ ਨੰ: ੨੦ ਦੇ ਨਾਲ ਦਰਜ ਹੈ। ਇਸ 'ਵਾਰ' ਵਿਚ ਗੁਰੂ ਅੰਗਦ ਸਾਹਿਬ ਦੇ ਕੁੱਲ ੯ ਸਲੋਕ ਹਨ, ਜਿਨ੍ਹਾਂ ਦਾ ਵੇਰਵਾ ਇਉਂ ਹੈ:

| | | |
|---|---|---|
| ਪਉੜੀ ਨੰ: | ੧ | ੧ ਸਲੋਕ |
| ,, | ੨ | ੧ ,, |
| ,, | ੩ | ੧ ,, |
| ,, | ੪ | ੨ ,, |
| ,, | ੫ | ੨ ,, |
| ,, | ੧੬ | ੧ ,, |
| ,, | ੨੦ | ੧ ,, |
| | ਜੋੜ | ੯ ਸਲੋਕ |

# ਮਲਾਰ ਕੀ ਵਾਰ ਮਹਲਾ ੧

**ਮ: ੨ ॥**
**ਵੈਦਾ ਵੈਦੁ ਸੁਵੈਦੁ ਤੂ, ਪਹਿਲਾਂ ਰੋਗੁ ਪਛਾਣੁ ॥**
**ਐਸਾ ਦਾਰੂ ਲੋੜਿ ਲਹੁ, ਜਿਤੁ ਵੰਞੈ ਰੋਗਾ ਘਾਣਿ ॥**
**ਜਿਤੁ ਦਾਰੂ ਰੋਗ ਉਠਿਅਹਿ, ਤਨਿ ਸੁਖੁ ਵਸੈ ਆਇ ॥**
**ਰੋਗੁ ਗਵਾਇਹਿ ਆਪਣਾ, ਤ ਨਾਨਕ ਵੈਦੁ ਸਦਾਇ ॥੨॥੩॥**

***ਪਦ ਅਰਥ :*** ਵੈਦਾ ਵੈਦੁ—ਵੈਦਾਂ ਦਾ ਵੈਦ, ਹਕੀਮਾਂ ਦਾ ਹਕੀਮ, ਸਭ ਤੋਂ ਵੱਡਾ ਵੈਦ। ਸੁਵੈਦੁ—ਸਿਆਣਾ ਵੈਦ। ਲੋੜਿ ਲਹੁ—ਲੱਭ ਲੈ। ਜਿਤੁ—ਜਿਸ (ਦਾਰੂ) ਨਾਲ। ਵੰਞੈ—ਦੂਰ ਹੋ ਜਾਏ। ਰੋਗਾ ਘਾਣਿ—ਰੋਗਾਂ ਦੀ ਘਾਣੀ, ਰੋਗਾਂ ਦਾ ਢੇਰ, ਸਾਰੇ ਰੋਗ। ਜਿਤੁ ਦਾਰੂ—ਜਿਸ ਦਵਾਈ ਨਾਲ। ਉਠਿਅਹਿ—ਉਠਾਏ ਜਾ ਸਕਣ। ਤਨਿ—ਤਨ ਵਿਚ। ਸਦਾਇ—ਅਖਵਾ।

***ਅਰਥ :*** (ਹੇ ਭਾਈ !) ਪਹਿਲਾਂ (ਆਪਣਾ ਹੀ ਆਤਮਕ) ਰੋਗ ਲੱਭ (ਤੇ ਉਸ ਦੀ) ਅਜਿਹੀ ਦਵਾਈ ਭਾਲ ਲੈ ਜਿਸ ਨਾਲ ਸਾਰੇ (ਆਤਮਕ) ਰੋਗ ਦੂਰ ਹੋ ਜਾਣ, ਜਿਸ ਦਵਾਈ ਨਾਲ (ਸਾਰੇ) ਰੋਗ ਉਠਾਏ ਜਾ ਸਕਣ ਤੇ ਸਰੀਰ ਵਿਚ ਸੁਖ ਆ ਵੱਸੇ। ਤਦੋਂ ਹੀ ਤੂੰ ਸਭ ਤੋਂ ਵੱਡਾ ਵੈਦ ਹੈਂ, ਤਦੋਂ ਹੀ ਤੂੰ ਸਿਆਣਾ ਵੈਦ ਹੈਂ।

ਹੇ ਨਾਨਕ ! ਜੇ ਤੂੰ (ਪਹਿਲਾਂ) ਆਪਣਾ ਰੋਗ ਗਵਾ ਲਏਂ, ਤਾਂ (ਆਪਣੇ ਆਪ ਨੂੰ) ਹਕੀਮ ਅਖਵਾ।੨।੩।

***ਭਾਵ :*** ਜੀਵਨ ਦਾ ਸਭ ਤੋਂ ਸ੍ਰੇਸ਼ਟ ਰਸਤਾ ਇਹ ਹੈ ਕਿ ਮਨੁੱਖ ਆਪਣੇ ਮਨ ਦੀਆਂ ਕਮਜ਼ੋਰੀਆਂ ਲੱਭ ਕੇ ਉਨ੍ਹਾਂ ਦਾ ਇਲਾਜ ਕਰੇ। ਤਦੋਂ ਹੀ ਜੀਵਨ ਸੁਖੀ ਹੋ ਸਕਦਾ ਹੈ।

*ਨੋਟ :* ਇਹ ਸਲੋਕ ਇਸ ਵਾਰ ਦੀ ਪਉੜੀ ਨੰ: ੩ ਦੇ ਨਾਲ ਦਰਜ ਹੈ।

**ਸਲੋਕ ਮ: ੨ ॥**
**ਸਾਵਣੁ ਆਇਆ ਹੇ ਸਖੀ, ਕੰਤੈ ਚਿਤਿ ਕਰੇਹੁ ॥**
**ਨਾਨਕ ਝੂਰਿ ਮਰਹਿ ਦੋਹਾਗਣੀ,**
**ਜਿਨ੍ ਅਵਰੀ ਲਾਗਾ ਨੇਹੁ ॥੧॥**

***ਪਦ ਅਰਥ :*** ਸਾਵਣੁ—ਵਰਖਾ ਕਰਨ ਵਾਲਾ ਮਹੀਨਾ, ਨਾਮ ਦੀ ਵਰਖਾ ਕਰਨ ਵਾਲਾ ਸਤਿਗੁਰੂ। ਕੰਤੈ—ਖਸਮ-ਪ੍ਰਭੂ ਨੂੰ। ਚਿਤਿ—ਚਿੱਤ ਵਿਚ। ਝੂਰਿ—ਝੁਰ ਝੁਰ ਕੇ। ਦੋਹਾਗਣੀ—ਮੰਦ-ਭਾਗਣਾਂ। ਜਿਨ੍ ਨੇਹੁ—ਜਿਨ੍ਹਾਂ ਦਾ ਪਿਆਰ [*ਨੋਟ :* ਲਫ਼ਜ਼ ਜਿਨ੍ ਦੇ ਨ' ਦੇ ਹੇਠ ਅੱਧਾ 'ਹ' ਹੈ]।

***ਅਰਥ :*** ਹੇ (ਗੁਰਮੁਖਿ) ਸਹੇਲੀਏ! ਸਾਵਣ (ਦਾ ਮਹੀਨਾ) ਆਇਆ ਹੈ (ਭਾਵ, ਗੁਰੂ ਵਲੋਂ ਨਾਮ-ਅੰਮ੍ਰਿਤ ਦੀ ਵਰਖਾ ਹੋ ਰਹੀ ਹੈ) (ਤੂੰ ਭੀ ਉਸ ਦੀ ਬਰਕਤਿ ਨਾਲ) ਖਸਮ (-ਪ੍ਰਭੂ) ਨੂੰ ਹਿਰਦੇ ਵਿਚ ਪ੍ਰੋ ਲੈ। ਹੇ ਨਾਨਕ! ਜਿਨ੍ਹਾਂ (ਜੀਵ-ਇਸਤ੍ਰੀਆਂ) ਦਾ ਪਿਆਰ (ਪ੍ਰਭੂ-ਪਤੀ ਨੂੰ ਛੱਡ ਕੇ) ਹੋਰਨਾਂ ਨਾਲ ਹੈ ਉਹ ਮੰਦ-ਭਾਗਣਾਂ ਝੁਰ ਝੁਰ ਮਰਦੀਆਂ ਹਨ (ਸਦਾ ਦੁਖੀ ਰਹਿੰਦੀਆਂ ਹਨ)।੧।

***ਭਾਵ :*** ਪ੍ਰਭੂ ਨੂੰ ਵਿਸਾਰਿਆਂ ਦੁਨੀਆ ਦੇ ਕਈ ਚਿੰਤਾ-ਝੋਰੇ ਆ ਵਾਪਰਦੇ ਹਨ।

**ਮ: ੨ ॥**
**ਸਾਵਣੁ ਆਇਆ ਹੇ ਸਖੀ, ਜਲਹਰੁ ਬਰਸਨਹਾਰੁ ॥**
**ਨਾਨਕ ਸੁਖਿ ਸਵਨੁ ਸੋਹਾਗਣੀ, ਜਿਨ੍ ਸਹ ਨਾਲਿ ਪਿਆਰੁ ॥੨॥**

***ਪਦ ਅਰਥ :*** ਜਲਹਰੁ—ਜਲਧਰ, ਬੱਦਲ। ਬਰਸਨਹਾਰੁ—ਵਰ੍ਹਨ ਵਾਲਾ , ਵਰ੍ਹਾਊ। ਨਾਨਕ—ਹੇ ਨਾਨਕ! ਸੁਖਿ—ਸੁਖਿ ਵਿਚ। ਸਵਨੁ—ਬੇਸ਼ਕ ਸੌਣ, ਪਈਆਂ ਸੌਣ। *ਨੋਟ :* ਇਸ ਲਫ਼ਜ਼ 'ਸਵਨੁ' ਦੀ ਵਿਆਕਰਣਿਕ ਬਣਤਰ ਸਮਝਣ ਦੀ ਲੋੜ ਹੈ। ਵਿਆਕਰਣ ਅਨੁਸਾਰ ਇਹ ਲਫ਼ਜ਼ 'ਹੁਕਮੀ ਭਵਿੱਖਤ, ਅੱਨ-ਪੁਰਖ, ਬਹੁ-ਵਚਨ' ਹੈ। ਇਸ ਦਾ 'ਇਕ-ਵਚਨ' 'ਉ' ਨਾਲ ਬਣਦਾ ਹੈ, ਜਿਵੇਂ :

'ਭਿਜਉ ਸਿਜਉ ਕੰਬਲੀ ਅਲਹ ਵਰ ਸਉ ਮੇਹੁ' ਵਿਚ ਲਫ਼ਜ਼ 'ਭਿਜਉ', 'ਸਿਜਉ' ਅਤੇ 'ਵਰਸਉ' ਇਕ-ਵਚਨ ਹਨ। ਇਸ ਬਣਤਰ ਨੂੰ ਸਮਝਣ ਵਾਸਤੇ ਗੁਰਬਾਣੀ ਵਿਚੋਂ ਕੁਝ ਕੁ ਹੋਰ ਉਦਾਹਰਣ ਦਿਤੇ ਜਾਂਦੇ ਹਨ:

੧. **ਹਰਿ ਨਿਰਭਉ ਨਾਮਿ ਪਤੀਜਿਆ ਮੇਰੀ ਜਿੰਦੁੜੀਏ,**
**ਸਭਿ ਝਖ 'ਮਾਰਨੁ' ਦੁਸਟ ਕੁਪਤੇ ਰਾਮ ॥੩॥੫॥** *(ਬਿਹਾਗੜਾ ਛੰਤ ਮ: ੪)*

੨. **ਗੁਰ ਸੇਵਿਐ ਹਰਿ ਮਹਲੁ ਪਾਇਆ ਮੇਰੀ ਜਿੰਦੁੜੀਏ,**
**ਝਖ 'ਮਾਰਨੁ' ਸਭਿ ਨਿੰਦਕ ਘੰਡਾ ਰਾਮ ॥੪॥੫॥** *(ਬਿਹਾਗੜਾ ਛੰਤ ਮ: ੪)*

੩. **ਜੋ ਸਹ ਕੰਠਿ ਨ ਲਗੀਆ 'ਜਲਨੁ' ਸਿ ਬਾਹੜੀਆਹਾ ॥**
*(ਵਡਹੰਸ ਮਹਲਾ ੧ ਘਰੁ ੨)*

੪. **ਸਭੇ ਗਲਾ 'ਵਿਸਰਨੁ' ਇਕੋ ਵਿਸਰਿ ਨ ਜਾਉ ॥** *(ਸਿਰੀ ਰਾਗੁ ਮ: ੫)*

ਇਥੇ ਲਫ਼ਜ਼ 'ਮਾਰਨੁ', 'ਜਲਨੁ' ਅਤੇ 'ਵਿਸਰਨੁ' ਵਿਆਕਰਣ ਅਨੁਸਾਰ 'ਹੁਕਮੀ ਭਵਿੱਖਤ, ਅੱਨ-ਪੁਰਖ, ਬਹੁ-ਵਚਨ' ਹਨ। ਇਨ੍ਹਾਂ ਦਾ ਅਰਥ ਇਉਂ ਹੋਵੇਗਾ:

ਮਾਰਨੁ—ਬੇਸ਼ਕ ਮਾਰਨ, ਪਏ ਮਾਰਨ।

ਜਲਨੁ—ਪਈਆਂ ਸੜਨ।

ਵਿਸਰਨੁ—ਬੇਸ਼ਕ ਵਿਸਰ ਜਾਣ।

ਪੁਰਾਣੀ ਪੰਜਾਬੀ ਦੇ 'ਵਰਤਮਾਨ ਕਾਲ, ਅੱਨ-ਪੁਰਖ, ਬਹੁ-ਵਚਨ' ਅਤੇ 'ਹੁਕਮੀ ਭਵਿੱਖਤ, ਅੱਨ-ਪੁਰਖ, ਬਹੁ-ਵਚਨ' ਵਿਚ ਫ਼ਰਕ ਸਮਝਣ ਦੀ ਖ਼ਾਸ ਲੋੜ ਹੈ। 'ਵਰਤਮਾਨ' ਵਿਚ ਵਿਆਕਰਣਿਕ ਚਿਹਨ 'ਨਿ' ਹੈ, ਅਤੇ ਹੁਕਮੀ ਭਵਿੱਖਤ ਵਿਚ 'ਨੁ' ਹੈ, ਜਿਵੇਂ:

| ਵਰਤਮਾਨ ਕਾਲ | ਹੁਕਮੀ ਭਵਿੱਖਤ |
|---|---|
| ਮਾਰਨਿ, ਕਰਨਿ | ਮਾਰਨੁ, ਵਿਸਰਨੁ |
| ਸੇਵਨਿ, ਸਵਾਰਨਿ | ਜਲਨੁ |

੧. **ਫਰੀਦਾ ਜੋ ਤੈ 'ਮਾਰਨਿ' ਮੁਕੀਆਂ, ਤਿਨ੍ਹਾ ਨ ਮਾਰੇ ਘੁੰਮਿ॥**

੨. **ਝਖ 'ਮਾਰਨੁ' ਸਭਿ ਨਿੰਦਕ ਘੰਡਾ ਰਾਮ॥**

ਮਾਰਨਿ—ਮਾਰਦੇ ਹਨ।

ਮਾਰਨੁ—ਪਏ ਮਾਰਨ।

*ਨੋਟ :* ਇਸ ਬਣਤਰ ਨੂੰ ਵਧੀਕ ਖੋਜ ਨਾਲ ਪੜ੍ਹਨ-ਸਮਝਣ ਵਾਸਤੇ ਵੇਖੋ ਮੇਰਾ *ਗੁਰਬਾਣੀ ਵਿਆਕਰਣ* ਪੰਨੇ ੨੬੩ ਤੋਂ ੨੭੨। ਜਿਨ੍—[ਲਫ਼ਜ਼ 'ਜਿਨ੍' ਦੇ ਅੱਖਰ 'ਨ' ਦੇ ਨਾਲ ਅੱਧਾ 'ਹ' ਹੈ]।

***ਅਰਥ :*** ਹੇ (ਸਤਿ-ਸੰਗਣ) ਸਹੇਲੀਏ! ਸਾਵਣ (ਭਾਵ, ਨਾਮ ਦੀ ਵਰਖਾ ਦਾ ਸਮਾ) ਆਇਆ ਹੈ, ਬੱਦਲ ਵਰ੍ਹਾਊ ਹੋ ਗਿਆ ਹੈ (ਭਾਵ, ਗੁਰੂ ਮਿਹਰ ਕਰ ਰਿਹਾ ਹੈ)। ਹੇ ਨਾਨਕ! (ਇਸ ਸੁਹਾਵਣੇ ਸਮੇ) ਜਿਨ੍ਹਾਂ (ਜੀਵ-ਇਸਤ੍ਰੀਆਂ) ਦਾ ਖਸਮ (-ਪ੍ਰਭੂ) ਨਾਲ ਪਿਆਰ ਬਣਿਆ ਹੈ ਉਹ ਭਾਗਾਂ ਵਾਲੀਆਂ ਪਈਆਂ ਸੁਖ ਨਾਲ ਸੌਣ (ਭਾਵ, ਸੁਖੀ ਜੀਵਨ ਬਤੀਤ ਕਰਨ, ਦੁਨੀਆ ਦੀ ਕੋਈ ਔਕੜ ਉਨ੍ਹਾਂ ਦੇ ਸ਼ਾਂਤ ਜੀਵਨ ਦੇ ਰਾਹ ਵਿਚ ਰੁਕਾਵਟ ਨਹੀਂ ਪਾ ਸਕੇਗੀ)।੨।

***ਭਾਵ :*** ਪਰਮਾਤਮਾ ਦਾ ਨਾਮ ਸਿਮਰਨ ਨਾਲ ਜੀਵਨ ਇਤਨਾ ਸ਼ਾਂਤ ਤੇ ਅਡੋਲ ਹੋ ਜਾਂਦਾ ਹੈ ਕਿ ਦੁਨੀਆ ਦੀ ਕੋਈ ਔਕੜ ਡਾਵਾਂ-ਡੋਲ ਨਹੀਂ ਕਰ ਸਕਦੀ।

*ਨੋਟ :* ਇਹ ਦੋਵੇਂ ਸਲੋਕ ਪਉੜੀ ਨੰ: ੪ ਦੇ ਨਾਲ ਦਰਜ ਹਨ।

**ਸਲੋਕ ਮ: ੨ ॥**
**ਨਾਉ ਫਕੀਰੈ ਪਾਤਿਸਾਹੁ, ਮੂਰਖ ਪੰਡਿਤੁ ਨਾਉ ॥**
**ਅੰਧੇ ਕਾ ਨਾਉ ਪਾਰਖੂ, ਏਵੈ ਕਰੇ ਗੁਆਉ ॥**
**ਇਲਤਿ ਕਾ ਨਾਉ ਚਉਧਰੀ, ਕੂੜੀ ਪੂਰੇ ਥਾਉ ॥**
**ਨਾਨਕ ਗੁਰਮੁਖਿ ਜਾਣੀਐ, ਕਲਿ ਕਾ ਏਹੁ ਨਿਆਉ ॥੧॥੨੨॥**

***ਪਦ ਅਰਥ :*** ਨਾਉ ਫਕੀਰੈ—ਫ਼ਕੀਰ ਦਾ ਨਾਮ। ਫਕੀਰੈ—ਫ਼ਕੀਰ ਦਾ,

ਕੰਗਾਲ ਮਨੁੱਖ ਦਾ। ਮੂਰਖ ਨਾਉ—ਮੂਰਖ ਦਾ ਨਾਮ। ਪਾਰਖੂ—ਚੰਗੀ ਪਰਖ ਕਰ ਸਕਣ ਵਾਲਾ। ਏਵੈ—ਇਸੇ ਤਰ੍ਹਾਂ। ਗੁਆਉ—ਗੁਫ਼ਤ-ਗੂ, ਬਚਨ। ਇਲਤਿ—ਸ਼ਰਾਰਤ। ਕੂੜੀ—ਝੂਠੀ ਜ਼ਨਾਨੀ। ਪੂਰੇ ਥਾਉ—ਸਭ ਤੋਂ ਅੱਗੇ ਥਾਂ ਮੱਲਦੀ ਹੈ। ਨਿਆਉ—ਨਿਆਂ।

***ਅਰਥ :*** ਕੰਗਾਲ ਮਨੁੱਖ ਦਾ ਨਾਮ ਬਾਦਸ਼ਾਹ (ਰੱਖਿਆ ਜਾਂਦਾ ਹੈ); ਮੂਰਖ ਦਾ ਪੰਡਿਤ ਨਾਮ (ਪਾਇਆ ਜਾਂਦਾ ਹੈ), ਅੰਨ੍ਹੇ ਨੂੰ ਪਾਰਖੂ (ਆਖਿਆ ਜਾਂਦਾ ਹੈ)—(ਬੱਸ! ਜਗਤ) ਇਸੇ ਤਰ੍ਹਾਂ ਦੀਆਂ (ਉਲਟੀਆਂ) ਗੱਲਾਂ ਕਰਦਾ ਹੈ। ਸ਼ਰਾਰਤ (ਕਰਨ ਵਾਲੇ) ਦਾ ਨਾਮ ਚੌਧਰੀ (ਪੈ ਜਾਂਦਾ ਹੈ), ਤੇ ਝੂਠੀ ਜ਼ਨਾਨੀ ਸਭ ਤੋਂ ਅੱਗੇ ਥਾਂ ਮੱਲਦੀ ਹੈ (ਭਾਵ, ਹਰ ਥਾਂ ਪਰਧਾਨ ਬਣਦੀ ਹੈ)। ਹੇ ਨਾਨਕ! ਇਹ ਹੈ ਨਿਆਂ ਕਲਿਜੁਗ ਦਾ (ਭਾਵ, ਜਿਥੇ ਇਹ ਰਵੱਈਆ ਵਰਤੀਂਦਾ ਹੈ, ਉਥੇ ਕਲਿਜੁਗ ਦਾ ਪਹਿਰਾ ਜਾਣੋ)। ਪਰ ਗੁਰੂ ਦੇ ਸਨਮੁਖ ਹੋਇਆਂ ਹੀ ਇਹ ਸਮਝ ਪੈਂਦੀ ਹੈ (ਕਿ ਇਹ ਵਤੀਰਾ ਮਾੜਾ ਹੈ; ਨਹੀਂ ਤਾਂ ਮਨ ਦੇ ਪਿੱਛੇ ਤੁਰਨ ਵਾਲੇ ਲੋਕ ਇਸ ਰਵੱਈਏ ਦੇ ਆਦੀ ਹੋ ਜਾਂਦੇ ਹਨ)।੧।੨੨।

***ਭਾਵ :*** ਕਲਿਜੁਗ ਕਿਸੇ ਖ਼ਾਸ ਸਮੇ ਦਾ ਨਾਮ ਨਹੀਂ ਹੈ। ਜਿਥੇ ਗ਼ਰੀਬਾਂ ਦੀ ਗ਼ਰੀਬੀ 'ਤੇ ਹਾਸਾ ਉਡਾਇਆ ਜਾਏ, ਜਿਥੇ ਚੋਰ-ਉਚੱਕਾ ਚੌਧਰੀ ਹੋਵੇ, ਗੁੰਡੀ ਰੰਨ ਪਰਧਾਨ ਹੋਵੇ, ਉਥੇ ਕਲਿਜੁਗ ਦਾ ਪਹਿਰਾ ਸਮਝੋ।

*ਨੋਟ:* ਇਹ ਸਲੋਕ ਪਉੜੀ ਨੰ: ੨੨ ਦੇ ਨਾਲ ਹੈ।

**ਮ: ੨ ॥**

**ਨਾਨਕ ਦੁਨੀਆ ਕੀਆਂ ਵਡਿਆਈਆਂ, ਅਗੀ ਸੇਤੀ ਜਾਲਿ ॥**
**ਏਨੀ ਜਲੀਈਂ ਨਾਮੁ ਵਿਸਾਰਿਆ,**
**ਇਕ ਨ ਚਲੀਆ ਨਾਲਿ ॥੨॥੨੬॥**

***ਪਦ ਅਰਥ :*** ਅਗੀ ਸੇਤੀ—ਅੱਗ ਨਾਲ [*ਨੋਟ:* ਸੰਸਕ੍ਰਿਤ ਲਫ਼ਜ਼ 'ਅਗਨਿ' ਦਾ ਪ੍ਰਾਕ੍ਰਿਤ-ਰੂਪ 'ਅਗਿ' ਹੈ, ਤੇ ਸੰਬੰਧਕ 'ਸੇਤੀ' ਦੇ ਨਾਲ (ਿ) ਤੋਂ (ੀ) ਕੀਤੀ ਗਈ ਹੈ]। ਜਾਲਿ—ਸਾੜ ਦੇ। ਏਨੀ—[ਅੱਖਰ 'ਨ' ਦੇ ਨਾਲ ਅੱਧਾ 'ਹ' ਹੈ] ਇਨ੍ਹਾਂ (ਵਡਿਆਈਆਂ) ਨੇ। ਜਲੀਈਂ—ਜਲੀਆਂ ਹੋਈਆਂ ਨੇ, ਸੜੀਆਂ

ਹੋਈਆਂ ਨੇ, ਚੰਦਰੀਆਂ (ਵਡਿਆਈਆਂ) ਨੇ। ਇਕ—ਇਕ ਵਡਿਆਈ ਭੀ।

***ਅਰਥ :*** ਹੇ ਨਾਨਕ! ਦੁਨੀਆ ਦੀਆਂ ਵਡਿਆਈਆਂ ਨੂੰ ਅੱਗ ਨਾਲ ਸਾੜ ਦੇਹ। ਇਨ੍ਹਾਂ ਚੰਦਰੀਆਂ ਨੇ (ਮਨੁੱਖ ਤੋਂ) ਪ੍ਰਭੂ ਦਾ ਨਾਮ ਭੁਲਵਾ ਦਿੱਤਾ ਹੈ (ਪਰ ਇਨ੍ਹਾਂ ਵਿਚੋਂ) ਇਕ ਭੀ (ਮਰਨ ਪਿੱਛੋਂ) ਨਾਲ ਨਹੀਂ ਜਾਂਦੀ।੨।੨੬।

***ਭਾਵ :*** ਦੁਨੀਆ ਦੇ ਧਨ-ਪਦਾਰਥ ਤੇ ਮਲਕੀਅਤਾਂ ਦੇ ਕਾਰਨ ਮਨੁੱਖ ਦੇ ਮਨ ਵਿਚ ਚੰਦਰਾ-ਪਨ ਪੈਦਾ ਹੁੰਦਾ ਹੈ, ਜਿਸ ਕਰਕੇ ਇਸ ਨੂੰ ਰੱਬ ਵਿਸਰ ਜਾਂਦਾ ਹੈ।

*ਨੋਟ :* ਮਲਾਰ ਕੀ ਵਾਰ ਵਿਚ ਗੁਰੂ ਅੰਗਦ ਸਾਹਿਬ ਦੇ ਕੁੱਲ ਪੰਜ ਸਲੋਕ ਦਰਜ ਹਨ। ਵੇਰਵਾ :

| | | |
|---|---|---|
| ਪਉੜੀ ਨੰ : | ੩ | ੧ ਸਲੋਕ |
| ,, | ੪ | ੨ ,, |
| ,, | ੨੨ | ੧ ,, |
| ,, | ੨੬ | ੧ ,, |
| | ਜੋੜ | ੫ ਸਲੋਕ |

# ਗੁਰਪੁਰਬ-ਦਿਹਾੜੇ

ਚੰਦ੍ਰਮੀ ਮਹੀਨੇ ਦੇ ਦਿਨ ਸੂਰਜੀ ਮਹੀਨੇ ਤੋਂ ਘਟ ਹੁੰਦੇ ਹਨ। ਗਰਮੀ ਸਰਦੀ ਆਦਿਕ ਰੁੱਤਾਂ ਸੂਰਜ ਤੋਂ ਬਣਦੀਆਂ ਹਨ, ਤੇ ਸੂਰਜੀ ਮਹੀਨੇ ਰੁੱਤਾਂ ਦੇ ਸੰਬੰਧ ਵਿਚ ਸਦਾ ਟਿਕਵੇਂ ਰਹਿੰਦੇ ਹਨ। ਮੁਸਲਮਾਨਾਂ ਦੇ ਰੋਜ਼ੇ ਚੰਦ ਨਾਲ ਸੰਬੰਧ ਰਖਦੇ ਹਨ, ਤੇ ਚੰਦ੍ਰਮਾ ਅਤੇ ਸੂਰਜ ਦੇ ਮਹੀਨੇ ਇਕੋ ਜੇਡੇ ਨਾ ਹੋਣ ਕਰਕੇ ਰੋਜ਼ਿਆਂ ਦੀ ਰੁੱਤ ਬਦਲਦੀ ਰਹਿੰਦੀ ਹੈ। ਹਿੰਦੂ ਵਿਦਵਾਨਾਂ ਨੇ ਇਸ ਘਾਟ ਨੂੰ ਪੂਰਾ ਕਰਨ ਦਾ ਪਰਬੰਧ ਕੀਤਾ ਹੋਇਆ ਹੈ, ਉਹ ਇਕ ਖ਼ਾਸ ਮਿਥਵੇਂ ਸਾਲ ਸੁਦੀ ਵਦੀ ਬਾਰ੍ਹਾਂ ਦੇ ਥਾਂ ਤੇਰ੍ਹਾਂ ਮਹੀਨੇ ਕਰ ਲੈਂਦੇ ਹਨ। ਸਿੱਖ ਪੰਥ ਹੁਣ ਤਕ ਸੁਦੀ ਵਦੀ ਦੀਆਂ ਥਿੱਤਾਂ ਅਨੁਸਾਰ ਗੁਰਪੁਰਬ ਮਨਾਂਦਾ ਆ ਰਿਹਾ ਹੈ। ਪਰ ਇਸ ਵਿਚ ਦੋ ਘਾਟੇ ਟਿਕੇ ਰਹਿੰਦੇ ਹਨ। ਇਕ ਤਾਂ ਅਸੀ ਗੁਰਪੁਰਬ ਅਸਲੀ ਤਰੀਕ ਤੋਂ ਅਗਾਂਹ ਪਿਛਾਂਹ ਕਰ ਕੇ ਮਨਾਂਦੇ ਹਾਂ, ਕਿਉਂਕਿ ਬੱਝਵੀਂ ਰੁੱਤ ਤੇ ਥਿੱਤ ਸੂਰਜ ਦੇ ਹਿਸਾਬ ਹੀ ਹੋ ਸਕਦੀ ਹੈ। ਦੂਜੀ ਵੱਡੀ ਭਾਰੀ ਘਾਟ ਹੁਣ ਤਕ ਇਹ ਪੈਂਦੀ ਆ ਰਹੀ ਹੈ ਕਿ ਥਿੱਤਾਂ ਦੇ ਬਿ-ਠੁਕੇ-ਪਨ ਦੇ ਕਾਰਨ ਗੁਰਪੁਰਬਾਂ ਦੀਆਂ ਤਰੀਕਾਂ ਚੇਤੇ ਰਹਿਣੀਆਂ ਬਹੁਤ ਹੀ ਔਖੀ ਗੱਲ ਹੈ। ਇਸ ਦਾ ਕੋਝਾ ਸਿੱਟਾ ਇਹ ਨਿਕਲ ਰਿਹਾ ਹੈ ਕਿ ਸਿੱਖ ਗੁਰਪੁਰਬਾਂ ਦਾ ਪ੍ਰੇਮੀ ਹੋਣ ਦੇ ਥਾਂ ਸੰਗ੍ਰਾਂਦ, ਮੱਸਿਆ, ਪੁੰਨਿਆ ਦਾ ਸ਼ਰਧਾਲੂ ਬਣ ਗਿਆ ਹੈ, ਤੇ, ਇਹ ਦਿਹਾੜੇ ਸੂਰਜ ਚੰਦ ਦੀ ਪੂਜਾ ਨਾਲ ਮੇਲ ਰਖਦੇ ਹਨ। ਇਸ ਤਰ੍ਹਾਂ ਸਿੱਖ ਬੇ-ਮਲੂਮੇ ਹੀ ਮੁੜ ਭਰਮ-ਵਹਿਮ ਦੇ ਜਾਲ ਵਿਚ ਫਸਦਾ ਜਾ ਰਿਹਾ ਹੈ। ਕੁਦਰਤ ਵਲੋਂ ਸਭੇ ਦਿਨ ਇਕੋ ਜਿਹੇ ਹੀ ਹਨ। ਪਰ ਸਾਨੂੰ ਉਹ ਦਿਨ ਵਧੀਕ ਪਿਆਰੇ ਲੱਗਣੇ ਚਾਹੀਦੇ ਹਨ, ਜਿਨ੍ਹਾਂ ਨਾਲ ਸਾਡੇ ਸਤਿਗੁਰੂ ਪਾਤਿਸ਼ਾਹ ਦਾ ਜੀਵਨ-ਸੰਬੰਧ ਬਣਿਆ। ਸਿੱਖ ਦੇ ਹਿਰਦੇ ਵਿਚ ਗੁਰੂ ਪਾਤਿਸ਼ਾਹ ਵਾਸਤੇ ਚਾਉ-ਮਲ੍ਹਾਰ ਪੈਦਾ ਕਰਨ ਲਈ ਇਕ ਸੁਚੱਜਾ ਤਰੀਕਾ ਇਹ ਹੋ ਸਕਦਾ ਹੈ ਕਿ ਇਹ ਗੁਰਪੁਰਬ ਬੱਝਵੀਆਂ ਸੂਰਜੀ ਤਰੀਕਾਂ 'ਤੇ ਮਨਾਏ ਜਾਇਆ ਕਰਨ। ਪਾਠਕਾਂ ਦੀ ਸਹੂਲਤ ਵਾਸਤੇ ਗੁਰਪੁਰਬਾਂ ਦੀਆਂ ਬੱਝਵੀਆਂ ਸੂਰਜੀ ਤਰੀਕਾਂ ਅਗਲੇ ਸਫ਼ੇ 'ਤੇ ਦਿੱਤੀਆਂ ਜਾਂਦੀਆਂ ਹਨ।

# ਜਨਮ-ਦਿਹਾੜੇ

| | |
|---|---|
| ਗੁਰੂ ਨਾਨਕ ਦੇਵ ਜੀ—ਵੈਸਾਖ ਸੁਦੀ ੩, ਸੰਮਤ ੧੫੨੬। | ੨੦ ਵੈਸਾਖ; |
| ੧੫ ਅਪ੍ਰੈਲ ਸੰਨ ੧੪੬੯। | ਛਨਿਛਰਵਾਰ |
| ਗੁਰੂ ਅੰਗਦ ਸਾਹਿਬ—ਵੈਸਾਖ ਵਦੀ ੧, ਸੰਮਤ ੧੫੬੧। | ੫ ਵੈਸਾਖ; |
| ੩੧ ਮਾਰਚ ਸੰਨ ੧੫੦੪। | |
| ਗੁਰੂ ਅਮਰਦਾਸ ਜੀ—ਵੈਸਾਖ ਸੁਦੀ ੧੪, ਸੰਮਤ ੧੫੩੬। | ੮ ਵੈਸਾਖ; |
| ੫ ਮਈ ਸੰਨ ੧੪੭੯। | |
| ਗੁਰੂ ਰਾਮਦਾਸ ਜੀ—ਕਤਕ ਵਦੀ ੨, ਸੰਮਤ ੧੫੯੧। | ੨੫ ਅੱਸੂ; |
| ੨੪ ਸਤੰਬਰ ਸੰਨ ੧੫੩੪। | |
| ਗੁਰੂ ਅਰਜਨ ਸਾਹਿਬ—ਵੈਸਾਖ ਵਦੀ ੭, ਸੰਮਤ ੧੬੨੦। | ੧੯ ਵੈਸਾਖ; |
| ੧੫ ਅਪ੍ਰੈਲ ਸੰਨ ੧੫੬੩। | |
| ਗੁਰੂ ਹਰਿਗੋਬਿੰਦ ਸਾਹਿਬ—ਹਾੜ ਵਦੀ ੭, ਸੰਮਤ ੧੬੫੨। | ੨੧ ਹਾੜ; |
| ੧੯ ਜੂਨ ਸੰਨ ੧੫੯੫। | ਵੀਰਵਾਰ |
| ਗੁਰੂ ਹਰਿਰਾਇ ਸਾਹਿਬ—ਮਾਘ ਸੁਦੀ ੧੩, ਸੰਮਤ ੧੬੮੭। | ੧੯ ਮਾਘ; |
| ੧੬ ਜਨਵਰੀ ਸੰਨ ੧੬੩੦। | ਛਨਿਛਰਵਾਰ |
| ਗੁਰੂ ਹਰਿਕ੍ਰਿਸ਼ਨ ਸਾਹਿਬ—ਸਾਵਣ ਵਦੀ ੧੦, ਸੰਮਤ ੧੭੧੩। | ੮ ਸਾਵਣ; |
| ੭ ਜੁਲਾਈ ਸੰਨ ੧੬੫੬। | ਸੋਮਵਾਰ |
| ਗੁਰੂ ਤੇਗ ਬਹਾਦਰ ਜੀ—ਵੈਸਾਖ ਵਦੀ ੫, ਸੰਮਤ ੧੬੭੮। | ੫ ਵੈਸਾਖ; |
| ੧ ਅਪ੍ਰੈਲ ਸੰਨ ੧੬੨੧। | ਐਤਵਾਰ |
| ਗੁਰੂ ਗੋਬਿੰਦ ਸਿੰਘ ਜੀ—ਪੋਹ ਸੁਦੀ ੭, ਸੰਮਤ ੧੭੨੩। | ੨੩ ਪੋਹ |
| ੨੨ ਦਸੰਬਰ ਸੰਨ ੧੬੬੬। | |

# ਜੋਤੀ ਜੋਤਿ ਸਮਾਵਣ ਦੇ ਦਿਨ

| | | |
|---|---|---|
| ਗੁਰੂ ਨਾਨਕ ਦੇਵ ਜੀ—ਅੱਸੂ ਵਦੀ ੧੦, ਸੰਮਤ ੧੫੯੬। ੭ ਸਤੰਬਰ ਸੰਨ ੧੫੩੯। | ੭ ਅੱਸੂ; | |
| ਗੁਰੂ ਅੰਗਦ ਸਾਹਿਬ—ਚੇਤਰ ਸੁਦੀ ੪, ਸੰਮਤ ੧੬੦੯। ੨੯ ਮਾਰਚ ਸੰਨ ੧੫੫੨। | ੩ ਵੈਸਾਖ; | ਮੰਗਲਵਾਰ |
| ਗੁਰੂ ਅਮਰਦਾਸ ਜੀ—ਭਾਦਰੋਂ ਸੁਦੀ ੧੫, ਸੰਮਤ ੧੬੩੧। ੧ ਸਤੰਬਰ ਸੰਨ ੧੫੭੪। | ੧ ਅੱਸੂ; | |
| ਗੁਰੂ ਰਾਮਦਾਸ ਜੀ—ਭਾਦਰੋਂ ਸੁਦੀ ੩, ਸੰਮਤ ੧੬੩੮। ੧ ਸਤੰਬਰ ਸੰਨ ੧੫੮੧। | ੨ ਅੱਸੂ; | |
| ਗੁਰੂ ਅਰਜਨ ਸਾਹਿਬ—ਜੇਠ ਸੁਦੀ ੪, ਸੰਮਤ ੧੬੬੩। ੩੦ ਮਈ ਸੰਨ ੧੬੦੬। | ੧ ਹਾੜ; | ਸ਼ੁਕਰਵਾਰ |
| ਗੁਰੂ ਹਰਿਗੋਬਿੰਦ ਸਾਹਿਬ—ਚੇਤਰ ਸੁਦੀ ੫, ਸੰਮਤ ੧੭੦੧। ੩ ਮਾਰਚ ਸੰਨ ੧੬੪੪। | ੬ ਚੇਤਰ; | ਐਤਵਾਰ |
| ਗੁਰੂ ਹਰਿਰਾਇ ਸਾਹਿਬ—ਕਤਕ ਵਦੀ ੯, ਸੰਮਤ ੧੭੧੮। ੬ ਅਕਤੂਬਰ ਸੰਨ ੧੬੬੧। | ੫ ਕਤਕ; | ਐਤਵਾਰ |
| ਗੁਰੂ ਹਰਿਕ੍ਰਿਸ਼ਨ ਸਾਹਿਬ—ਚੇਤਰ ਸੁਦੀ ੧੪, ਸੰਮਤ ੧੭੨੧। ੩੦ ਮਾਰਚ ਸੰਨ ੧੬੬੪। | ੩ ਵੈਸਾਖ; | ਬੁਧਵਾਰ |
| ਗੁਰੂ ਤੇਗ ਬਹਾਦਰ ਜੀ—ਮਘਰ ਸੁਦੀ ੫, ਸੰਮਤ ੧੭੩੨। ੧੧ ਨਵੰਬਰ ਸੰਨ ੧੬੭੫। | ੧੧ ਮਘਰ; | ਵੀਰਵਾਰ |
| ਗੁਰੂ ਗੋਬਿੰਦ ਸਿੰਘ ਜੀ—ਕਤਕ ਸੁਦੀ ੫, ਸੰਮਤ ੧੭੬੫। ੭ ਅਕਤੂਬਰ ਸੰਨ ੧੭੦੮। | ੬ ਕਤਕ | |